# ਕਿਲ੍ਹਿਆਂ ਵਿਚ ਕੈਦ
# ਦੇਸ਼ ਭਗਤ ਕੂਕੇ

ਜਸਵਿੰਦਰ ਸਿੰਘ



ਆਰਸੀ ਪਬਲਿਸ਼ਰਜ਼

**Killian Vich Kaid Desh Bhagat Kuke**

*by*

**Jaswinder Singh**

ARSEE PUBLISHERS, CHANDNI CHOWK, DELHI-110 006
Branch Office : 51 Parda Bagh, Darya Ganj, New Delhi-110002



ISBN : 978-81-8299-246-7

Cover Photo : ਤ੍ਰਿਵੇਣੀ, ਯਮੁਨਾ ਨਦੀ ਵਾਲੇ ਪਾਸੇ ਇਲਾਹਾਬਾਦ ਦੇ ਕਿਲੇ ਦੀ ਨੁੱਕਰ



ਪ੍ਰਕਾਸ਼ਕ ਆਰਸੀ ਪਬਲਿਸ਼ਰਜ਼, ਚਾਂਦਨੀ ਚੌਕ, ਦਿੱਲੀ-6
ਫ਼ੋਨ : 23280657, 65966481

ਪ੍ਰਿੰਟਰ ਰਚਨਾ ਪ੍ਰਿੰਟਰਜ਼
ਚਾਂਦਨੀ ਚੌਕ, ਦਿੱਲੀ - 6

ਟਾਈਪ ਸੈਟਿੰਗ ਜਗਦੀਸ਼ ਪ੍ਰਸ਼ਾਦ ਗੋਇੰਕਾ, ਰਾਇਲ ਕੰਪਿਊਟਰ, 105, ਗੋਇੰਕਾ ਮਾਰਕੀਟ, 378, ਮਦਨ ਮੋਹਨ ਮਾਲਵੀਆ ਰੋਡ, ਅੰਮ੍ਰਿਤਸਰ

ਸੈਟਿੰਗ (ਗ੍ਰੈਫਿਕ ਡਿਜ਼ਾਇਨ ਹਾਊਸ) ਦਿੱਲੀ-95

ਮੁੱਲ : 225/- ਰੁਪਏ

# ਲੇਖਕ ਵੱਲੋਂ

ਦੂਰ ਸਮੁੰਦਰ ਪਾਰੋਂ ਆਏ ਅੰਗਰੇਜ਼ ਸਮਝਦਾਰ ਵੀ ਸਨ ਅਤੇ ਚਲਾਕ ਵੀ। ਇਕ ਛੋਟੇ ਜਿਹੇ ਦੇਸ਼, ਜੋ ਚੌਹ ਪਾਸਿਆਂ ਤੋਂ ਸਮੁੰਦਰ ਨਾਲ ਘਿਰਿਆ ਹੋਇਆ ਹੈ, ਉੱਥੋਂ ਨਿਕਲਕੇ ਦੁਨੀਆਂ ਦੇ ਵੱਡੇ ਹਿੱਸੇ ਤੇ ਛਾ ਜਾਣਾ ਸਮਝਦਾਰੀ ਦੀ ਪ੍ਰਤੱਖ ਮਿਸਾਲ ਹੈ ਅਤੇ ਜਿਨ੍ਹਾਂ ਪ੍ਰਦੇਸਾਂ ਉੱਤੇ ਉਹਨਾਂ ਨੇ ਕਬਜ਼ਾ ਕਰਨਾ ਹੁੰਦਾ ਸੀ, ਪਹਿਲਾਂ ਉਸ ਇਲਾਕੇ ਦੀ ਮਾਨਸਿਕਤਾ ਜਾਣਕੇ, ਪੜ੍ਹ ਕੇ ਐਸਾ ਵਾਤਾਵਰਨ ਤਿਆਰ ਕਰ ਲਿਆ ਜਾਂਦਾ ਸੀ, ਜਿਸ ਨਾਲ ਕਬਜ਼ਾ ਕਰਨ ਵਿਚ ਉਹਨਾਂ ਨੂੰ ਅਸਾਨੀ ਹੋਵੇ ਅਤੇ ਇਸ ਮਨੋਰਥ ਦੀ ਪੂਰਤੀ ਲਈ ਹਰ ਤਰ੍ਹਾਂ ਦੇ ਜਾਇਜ਼ ਅਤੇ ਨਾ-ਜਾਇਜ਼ ਤਰੀਕੇ ਵਰਤ ਲੈਣੇ ਉਹਨਾਂ ਦੀ ਚਲਾਕੀ ਵਾਲੀ ਨੀਤੀ ਨੂੰ ਦਰਸਾਉਂਦੀ ਹੈ। ਪੰਜਾਬ ਤੇ ਵੀ ਅੰਗਰੇਜ਼ਾਂ ਨੇ ਏਸੇ ਤਰ੍ਹਾਂ ਹੀ ਕਬਜ਼ਾ ਕੀਤਾ ਸੀ।

ਮਹਾਰਾਜਾ ਰਣਜੀਤ ਸਿੰਘ ਦੇ ਅਕਾਲ ਚਲਾਣੇ ਤੋਂ ਬਾਅਦ ਲਾਹੌਰ ਦਰਬਾਰ ਵਿਚ ਜੋ ਵਾਪਰਿਆ, ਉਸ ਵਿਚ ਅੰਗਰੇਜ਼ਾਂ ਦੀ ਕੁਟਿਲ ਨੀਤੀ ਸਾਫ ਝਲਕਦੀ ਸੀ ਅਤੇ ਓਥੇ ਐਸਾ ਵਾਤਾਵਰਨ ਬਣਾ ਦਿੱਤਾ ਗਿਆ ਸੀ ਕਿ ਖ਼ਾਲਸਾ ਦਰਬਾਰ ਦੀਆਂ ਫੌਜਾਂ ਹਰੀਕੇ ਤੋਂ ਸਤਲੁਜ ਪਾਰ ਕਰ ਆਈਆਂ। ਅੰਗਰੇਜ਼ਾਂ ਅਤੇ ਸਿੱਖਾਂ ਵਿਚਕਾਰ ਪਹਿਲੀ ਲੜਾਈ ਭਾਵੇਂ ਮੈਦਾਨਾਂ ਵਿਚ ਲੜੀ ਗਈ ਸੀ, ਪਰ ਉਸ ਦੇ ਨਤੀਜੇ ਗੱਦਾਰਾਂ ਦੀ ਮਦਦ ਨਾਲ ਅੰਗਰੇਜ਼ਾਂ ਨੇ ਪਹਿਲਾਂ ਤੋਂ ਹੀ ਤੈਅ ਕਰ ਲਏ ਸਨ। ਜਿੱਤਣ ਦੀ ਸਮਰੱਥਾ ਰੱਖਣ ਵਾਲੀ ਖ਼ਾਲਸਾ ਫੌਜ ਦਾ ਉਸਦੇ ਗੱਦਾਰ ਜਰਨੈਲਾਂ ਨੇ ਘਾਣ ਕਰਵਾਇਆ ਅਤੇ ਹਰਵਾਇਆ। ਇਸ ਸਮੇਂ ਦੇ ਪਏ ਹੋਏ ਦਸਤਾਵੇਜ਼, ਪੁਸਤਕਾਂ ਅਤੇ ਅੰਗਰੇਜ਼ਾਂ ਦੇ ਆਪਸੀ ਪੱਤਰ ਵਿਹਾਰ ਸਾਰੀ ਕੂਟਨੀਤੀ ਅਤੇ ਕੌਮੀ ਗੱਦਾਰਾਂ ਦੀ ਮੂੰਹ ਬੋਲਦੀ ਤਸਵੀਰ ਨੂੰ ਪੇਸ਼ ਕਰਦੇ ਹਨ। ਬੁੱਢੇ ਵਾਰੇ ਸਰਦਾਰ ਸ਼ਾਮ ਸਿੰਘ ਅਟਾਰੀ ਵਾਲੇ ਦੀ ਬਹਾਦਰੀ ਵੀ ਗੱਦਾਰੀਆਂ ਸਾਮ੍ਹਣੇ ਕੰਮ ਨਾ ਆਈ। ਦੋਹਾਂ ਹਾਲਾਤਾਂ ਨੂੰ ਕਵੀ ਮਟਕ ਨੇ ਬਹੁਤ ਚੰਗੀ ਤਰ੍ਹਾਂ ਲਿਖਿਆ ਹੈ। ਸਰਦਾਰ ਸ਼ਾਮ ਸਿੰਘ ਬਾਰੇ ਕਵੀ ਲਿਖਦਾ ਹੈ :-

ਸ਼ਾਮ ਸਿੰਘ ਸਰਦਾਰ ਨੇ ਤੇਗ ਫੜੀ,
ਅਗਰੇਜ਼ ਕੇ ਸੀਸ ਪਰ ਜਾਏ ਜੜੀ ਹੈ।

ਮੁੰਡ ਕਾਟ ਕੇ ਜਾਟ ਨਾ ਝਾਟ ਕੀਓ,
ਦਮਕੀ ਦਲਿ ਮੈ ਰਣਿ ਹੋਰੀ ਕਰੀ ਹੈ।
ਚਮਕੀ ਚੜਿ ਉਪਰ ਗੋਰਨ ਕੇ,
ਤਨ ਕਾਟ ਕੈ ਬਸਤਰ ਰੁਦਰ ਭਰੀ ਹੈ।
ਮਟਿ ਰਾਇ ਜੁਆਨ ਮਦਾਨ ਲੜਾ,
ਸਰਕਾਰ ਕੇ ਨਮਕ ਕੀ ਲਾਜ ਪੜੀ ਹੈ।

ਸਤਿਗੁਰੂ ਰਾਮ ਸਿੰਘ ਜੀ ਨੇ ਲਾਹੌਰ ਤੋਂ ਫੌਜ ਦੀ ਰਵਾਨਗੀ ਸਮੇਂ ਹੀ ਭਵਿੱਖਬਾਣੀ ਕਰ ਦਿੱਤੀ ਸੀ ਕਿ ਜਿੱਤ ਖ਼ਾਲਸੇ ਦੀ ਨਹੀਂ ਹੋਣੀ, ਕਿਉਂਕਿ ਫੌਜ ਦੇ ਜਰਨੈਲ ਗੱਦਾਰ ਹੋ ਚੁੱਕੇ ਹਨ ਅਤੇ ਦੁਸ਼ਮਨਾਂ ਨਾਲ ਮਿਲੇ ਹੋਏ ਹਨ। ਕਾਸ਼ ਸ਼ਾਮ ਸਿੰਘ ਸਰਦਾਰ ਵਰਗੇ ਸੂਰਬੀਰ ਅਤੇ ਨਮਕ ਹਲਾਲ ਨਿਕਲਦੇ ਖ਼ਾਲਸਾ ਫੌਜ ਦੇ ਜਰਨੈਲ ਵੀ। ਅਗਰ ਇਸ ਤਰ੍ਹਾਂ ਹੁੰਦਾ ਤਾਂ ਸ਼ਾਇਦ ਫਿਰੰਗੀ ਫੌਜਾਂ ਯਮੁਨਾ ਤੋਂ ਉਰੇ ਨਾ ਰੁਕਦੀਆਂ। ਪਰ ਐਸਾ ਹੋ ਨਹੀਂ ਸਕਿਆ। ਲਾਲ ਸਿੰਘ ਅਤੇ ਖ਼ਾਲਸਾ ਫੌਜਾਂ ਦੇ ਜਰਨੈਲ ਵਜ਼ੀਰ ਤੇਜ ਸਿੰਘ ਬਾਰੇ ਵੀ ਕਵੀ ਮਟਕ ਇਸ ਤਰ੍ਹਾਂ ਆਪਣੀ ਭੜਾਸ ਕੱਢਦਾ ਹੈ:-

ਲਾਲੂ ਦੀ ਲਾਲੀ ਗਈ, ਤੇਜੂ ਦਾ ਗਿਆ ਤੇਜ।
ਰਣਿ ਵਿਚਿ ਪਿੱਠ ਦਿਖਾਇ ਕੇ, ਮੋਢਾ ਆਏ ਫੇਰ।
ਮੋਢਾ ਆਏ ਫੇਰਿ ਮੂਜ਼ੀ ਮੁਰਦਾਰ ਸਦਾਵਨ।
ਦੁਸ਼ਾਲੇ ਹੰਢਾਏ ਗੀਦੀਆਂ ਮੁਫਤ ਗੁਵਾਵਨ।
ਕਹਿਤ ਮਟਕ ਵਿਚ ਜਗਤ ਦੇ ਹੋਤੀ ਚਰਚ ਵਿਚਾਰ।
ਲਾਲੂ ਤੇਜੂ ਨੱਠ ਕੇ ਆਏ ਪੀਠ ਦਿਖਾਰ।

ਸਿੱਖਾਂ ਦੀ ਇਸ ਹਾਰ ਨਾਲ ਅੰਗਰੇਜ਼ ਰੈਜ਼ੀਡੈਂਟ ਲਾਹੌਰ ਆ ਬੈਠਾ ਅਤੇ ਰਹਿੰਦੀ ਕਸਰ ਦੂਸਰੀ ਜੰਗ ਵਿਚ ਪੂਰੀ ਹੋ ਗਈ। ਸਿੱਖ ਫੌਜੀਆਂ ਨੇ 14 ਮਾਰਚ ੧੮49 ਈ. ਨੂੰ ਰਾਵਲਪਿੰਡੀ ਵਿਖੇ ਹੰਝੂ ਕੇਰਦੀਆਂ ਅੱਖਾਂ ਨਾਲ ਆਪਣੀਆਂ ਤਲਵਾਰਾਂ ਦੇ ਆਖ਼ਰੀ ਦਰਸ਼ਨ ਕੀਤੇ, ਸੀਸ ਨਿਵਾਇਆ ਅਤੇ ਹਥਿਆਰ ਢੇਰੀ ਕਰ ਦਿੱਤੇ। ਸਿੰਘ ਫੌਜੀ ਰੋ ਰਹੇ ਸਨ, ਉਹਨਾਂ ਦੇ ਗਲੇ ਭਰੇ ਹੋਏ ਸਨ ਅਤੇ ਨਿਰਾਸਤਾ ਨਾਲ ਕਹਿ ਰਹੇ ਸਨ :-

'ਅੱਜ ਰਣਜੀਤ ਸਿੰਘ ਮਰ ਗਿਆ ਏ।'

ਪੰਜਾਬ ਨੂੰ ਅੰਗਰੇਜ਼ੀ ਰਾਜ ਵਿਚ ਮਿਲਾ ਲਿਆ ਗਿਆ।

ਪੰਜਾਬ ਨੂੰ ਅੰਗਰੇਜ਼ੀ ਰਾਜ ਵਿਚ ਸ਼ਾਮਲ ਕਰ ਲਏ ਜਾਣ ਤੋਂ ਬਾਅਦ ਗੋਰੀ ਸਰਕਾਰ ਲਈ ਦੋ ਅਹਿਮ ਕੰਮ ਸਨ। ਪਹਿਲਾ, ਸਾਰੇ ਪ੍ਰਦੇਸ਼ ਵਿਚ ਆਪਣਾ ਪ੍ਰਸ਼ਾਸਨਿਕ ਢਾਂਚਾ ਪੱਕਾ ਕਰਨਾ ਅਤੇ ਦੂਸਰਾ, ਉਹਨਾਂ ਦੇ ਰਾਜ ਦੇ ਵਿਰੁੱਧ ਕਿਸੇ ਵੀ ਤਰ੍ਹਾਂ ਦੀ ਹੋਣ ਵਾਲੀ ਗਤੀਵਿਧੀ ਨੂੰ ਤੁਰੰਤ ਅਤੇ ਸਖ਼ਤੀ ਨਾਲ ਦਬਾ ਦੇਣਾ ਤਾਂ ਜੋ ਦੂਸਰਿਆਂ ਨੂੰ ਕੰਨ ਹੋ ਜਾਣ। ਰਾਜ ਵਿਚ ਕੰਮ ਕਾਜ ਚਲਾਉਣ ਲਈ ਨਵੇਂ ਢਾਂਚੇ ਨੇ ਤਾਂ ਆਪਣੇ ਤਰੀਕੇ ਨਾਲ ਕੰਮ ਕਰਨਾ ਸੀ ਅਤੇ ਇਹ ਕੰਮ 1849 ਈ. ਵਿਚ ਜਾ ਕੇ ਸ਼ੁਰੂ ਹੋਇਆ ਸੀ, ਪਰ ਅੰਗਰੇਜ਼ਾਂ ਨੇ ਆਪਣੇ ਮਨੋਰਥ, ਪੰਜਾਬ ਨੂੰ ਆਪਣੇ ਲਈ ਨਿਸ਼ਕੰਟਕ ਬਣਾਉਣ ਦਾ ਕੰਮ 1846 ਈ. ਤੋਂ ਹੀ ਸ਼ੁਰੂ ਕਰ ਦਿੱਤਾ ਸੀ। ਇਸ ਮਨੋਰਥ ਦੀ ਪੂਰਤੀ ਲਈ ਉਹਨਾਂ ਨੇ ਮਹੱਤਵਪੂਰਨ ਰਾਜਨੀਤਕ ਹਸਤੀਆਂ, ਸਰਦਾਰਾਂ ਨੂੰ ਜੋ ਉਨ੍ਹਾਂ ਦੇ ਵਿਰੋਧੀ ਅਥਵਾ ਗੈਰ-ਵਫਾਦਾਰ ਸਨ, ਉਹਨਾਂ ਦੇ ਮੂਲ ਕਾਰਜ ਖੇਤਰਾਂ ਤੋਂ ਕੱਢ ਕੇ ਦੂਰ ਭੇਜਣਾ ਸ਼ੁਰੂ ਕਰ ਦਿੱਤਾ ਸੀ।

ਅੰਗਰੇਜ਼ਾਂ ਅਤੇ ਸਿੱਖਾਂ ਵਿਚਕਾਰ ਦੂਸਰੀ ਲੜਾਈ ਤੋਂ ਪਹਿਲਾਂ ਹੀ ਇਕ-ਇਕ ਕਰਕੇ ਲਾਹੌਰ ਦਰਬਾਰ ਦੇ ਸਰਦਾਰਾਂ ਨੂੰ ਪੰਜਾਬ ਤੋਂ ਬਾਹਰ ਭੇਜ ਦਿੱਤਾ ਗਿਆ। ਮਹਾਰਾਣੀ ਜਿੰਦਾਂ ਵੀ ਨਿਰਵਾਸਤ ਕਰ ਦਿੱਤੀ ਗਈ ਅਤੇ 1849 ਈ. ਵਿਚ ਦੂਸਰੀ ਲੜਾਈ ਤੋਂ ਬਾਅਦ ਬਾਕੀ ਬਚੇ ਉੱਘੇ ਸਰਦਾਰਾਂ, ਜਿਨ੍ਹਾਂ ਵਿਚ ਸਰਦਾਰ ਚਤਰ ਸਿੰਘ, ਸ਼ੇਰ ਸਿੰਘ, ਦੀਵਾਨ ਮੂਲਰਾਜ, ਰਾਮ ਸਿੰਘ ਪਠਾਣੀਆ ਅਤੇ ਭਾਈ ਮਹਾਰਾਜ ਸਿੰਘ ਆਦਿ ਸਨ, ਪੰਜਾਬ ਤੋਂ ਬਾਹਰ ਤੋਰ ਦਿੱਤੇ ਗਏ ਅਤੇ ਨਜ਼ਰਬੰਦ ਕਰ ਦਿੱਤੇ ਗਏ। ਆਖ਼ਰ ਉਹ ਸਮਾਂ ਵੀ ਆ ਗਿਆ ਜਦੋਂ ਪੰਜਾਬ ਦੇ ਨਾਬਾਲਗ ਮਹਾਰਾਜਾ, ਮਹਾਰਾਜਾ ਦਲੀਪ ਸਿੰਘ ਨੂੰ ਵੀ ਫਤਿਹਗੜ੍ਹ ਤੋਰ ਦਿੱਤਾ ਗਿਆ। ਇਸ ਬਦਨਸੀਬ ਮਹਾਰਾਜੇ ਨੂੰ ਮੁੜ ਆਪਣਾ ਵਤਨ ਦੇਖਣਾ ਨਸੀਬ ਨਾ ਹੋ ਸਕਿਆ। ਪੰਜਾਬ ਅਤੇ ਪੰਜਾਬ ਦੀ ਜਨਤਾ ਦੇ ਹਾਲਾਤ ਵਿਗੜ ਗਏ ਅਤੇ ਉਹਨਾਂ ਦੀ ਅਗਵਾਈ ਕਰਨ ਵਾਲਾ ਕੋਈ ਨਜ਼ਰ ਨਹੀਂ ਸੀ ਆ ਰਿਹਾ। ਸ਼ਾਇਦ ਏਸੇ ਕਰਕੇ ਹੀ ਨਿਰਮਲੇ ਇਤਿਹਾਸਕਾਰ ਗਿਆਨੀ ਗਿਆਨ ਸਿੰਘ ਨੇ 'ਪੰਥ ਪ੍ਰਕਾਸ਼' ਵਿਚ ਲਿਖਿਆ ਸੀ - 'ਫਿਰ ਉਨ੍ਹੀਸੈ ਪਾਂਚ ਪਛਾਰੀ ਬਰਤੀ ਪੌਣ ਕਸੂਤੀ'।

ਅੰਗਰੇਜ਼ ਮਨੋਵਿਗਿਆਨੀ ਵੀ ਸਨ ਅਤੇ ਉਹ ਜਾਣਦੇ ਸਨ ਕਿ 'ਆਗੂਆਂ ਤੋਂ ਬਿਨਾਂ ਲੋਕ ਕੁਝ ਵੀ ਨਹੀਂ ਹੁੰਦੇ।' ਲਾਰਡ ਡਲਹੌਜ਼ੀ ਨੇ ਕੋਰਟ ਆਫ ਡਾਇਰੈਕਟਰਜ਼ ਨੂੰ ਲਿਖਿਆ ਸੀ ਕਿ 'ਜਿਤਨੀ ਦੇਰ ਤਕ ਅਸੀਂ ਸਿੱਖ ਜਨਤਾ ਨੂੰ ਪੂਰੀ ਤਰ੍ਹਾਂ ਲਤਾੜ ਨਹੀਂ ਦਿੰਦੇ ਅਤੇ ਇਕ ਆਜ਼ਾਦ ਕੌਮ ਦੀ ਹੈਸੀਅਤ ਵਿਚ ਇਹਨਾਂ ਦੀ ਤਾਕਤ ਨੂੰ ਬਿਲਕੁਲ ਤਬਾਹ ਨਹੀਂ ਕਰ ਦਿੰਦੇ, ਹਿੰਦੁਸਤਾਨ ਵਿਚ ਕਦੇ ਵੀ ਅਮਨ ਦਾ ਸੌਖੀਆਂ

ਯਕੀਨ ਨਹੀਂ ਹੋ ਸਕਦਾ।' ਆਪਣੇ ਰਾਜਨੀਤਕ ਪ੍ਰਭਾਵ ਨੂੰ ਨਿਸ਼ਕੰਟਕ ਬਣਾਉਣ ਲਈ ਗੋਰੇ ਉਸ ਇਲਾਕੇ ਦੇ ਸਿਰਕੱਢ ਲੀਡਰਾਂ ਜਾਂ ਲੀਡਰਾਂ ਨੂੰ ਉਹਨਾਂ ਦੇ ਇਲਾਕਿਆਂ ਤੋਂ ਦੂਰ ਭੇਜ ਦੇਣ ਲਈ 'ਦੇਸ਼ ਨਿਕਾਲਾ' ਦੇਣ ਦੀ ਨੀਤੀ ਅਪਣਾਉਂਦੇ ਰਹੇ ਸਨ। ਨੈਪੋਲੀਅਨ ਨੂੰ ਵੀ ਉਸਦੀ ਹਾਰ ਤੋਂ ਬਾਅਦ ਦੇਸ਼ ਨਿਕਾਲਾ ਦੇ ਕੇ ਦੂਰ ਦੀਪ ਵਿਚ ਭੇਜ ਦਿੱਤਾ ਗਿਆ ਸੀ। ਹਿੰਦੁਸਤਾਨ ਵਿਚ ਵੀ ਉਹਨਾਂ ਨੇ ਇਹੀ ਨੀਤੀ ਵਰਤੀ ਸੀ। ਕਿਸੇ ਵੀ ਵਿਅੱਕਤੀ ਅਥਵਾ ਆਗੂ ਨੂੰ 'ਸਰਕਾਰ ਵਿਰੋਧੀ' ਠਹਿਰਾ ਕੇ ਦੇਸ਼-ਨਿਕਾਲਾ ਦੇਣ ਦੀ ਨੀਤੀ ਨੂੰ, ਭਾਵੇਂ ਉਸਦੇ ਵਿਰੁੱਧ ਕੋਈ ਠੋਸ ਸਬੂਤ ਨਾ ਵੀ ਹੋਵੇ, ਕੇਵਲ ਅੰਗਰੇਜ਼ ਨੀਤੀਕਾਰ ਹੀ ਠੀਕ ਕਹਿ ਸਕਦੇ ਸਨ ਅਤੇ ਏਸੇ ਨੀਤੀ ਅਨੁਸਾਰ ਹੀ ਉਹਨਾਂ ਨੇ ਪਹਿਲਾਂ ਪੰਜਾਬ ਵਿਚ ਖ਼ਾਲਸਾ ਦਰਬਾਰ ਦੇ ਉੱਘੇ ਸਰਦਾਰਾਂ, ਮਹਾਰਾਣੀ ਜਿੰਦਾਂ, ਮਹਾਰਾਜਾ ਦਲੀਪ ਸਿੰਘ ਅਤੇ ਫੇਰ 1872 ਈ. ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਪ੍ਰਭਾਵਸ਼ਾਲੀ ਸੂਬਿਆਂ ਨੂੰ ਪੰਜਾਬ ਤੋਂ ਬਾਹਰ ਨਿਰਵਾਸਤ ਕਰਕੇ ਕੈਦ ਕਰ ਦਿੱਤਾ ਸੀ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ 1837 ਤੋਂ 1845 ਈ. ਤਕ ਖ਼ਾਲਸਾ ਫੌਜ ਦੀ ਨੌਕਰੀ ਕੀਤੀ ਸੀ ਅਤੇ ਉਸ ਸਮੇਂ ਦੌਰਾਨ ਲਾਹੌਰ ਦਰਬਾਰ ਵਿਚ ਮਚੀ ਬੁਰਛਾਗਰਦੀ ਅਤੇ ਅਰਾਜਕਤਾ ਨੂੰ ਉਹਨਾਂ ਨੇ ਆਪ ਦੇਖਿਆ ਅਤੇ ਮਹਿਸੂਸ ਕੀਤਾ ਸੀ। ਤਾਂ ਹੀ ਫੌਜ ਦੀ ਫਿਰੋਜ਼ਪੁਰ ਨੂੰ ਰਵਾਨਗੀ ਸਮੇਂ ਹੀ ਆਪ ਨੇ ਕਹਿ ਦਿੱਤਾ ਸੀ ਕਿ ਫੌਜ ਦੇ ਜਰਨੈਲ ਵਫ਼ਾਦਾਰ ਨਹੀਂ ਹਨ ਲਾਹੌਰ ਦਰਬਾਰ ਦੇ ਅਤੇ ਮਲੇਸ਼ ਹੋ ਗਏ ਹਨ, ਇਸ ਕਰਕੇ ਜਿੱਤ ਖ਼ਾਲਸੇ ਦੀ ਨਹੀਂ ਹੈ। ਉਸ ਸਮੇਂ ਭਾਵੇਂ ਸਭ ਨੇ ਗੁਰੂ ਜੀ ਦੇ 'ਮਸਤਾਨੇ ਬੋਲੇ' ਵੱਲ ਧਿਆਨ ਨਹੀਂ ਸੀ ਦਿੱਤਾ, ਪਰ ਹੋਇਆ ਉਸੇ ਤਰ੍ਹਾਂ ਹੀ। ਨਤੀਜਾ ਹੋਇਆ ਖ਼ਾਲਸਾ ਫੌਜ ਦਾ ਘਾਣ ਅਤੇ ਲਾਹੌਰ ਦਰਬਾਰ ਦੀ ਸ਼ਾਨ ਦਾ, ਸਿੱਖ ਰਾਜ ਦਾ ਸੂਰਜ ਅਸਤ। ਧਰਮ ਕਰਮ ਤੋਂ ਡਿਗ ਗਏ ਖ਼ਾਲਸਾ ਦਰਬਾਰੀਆਂ ਨੂੰ ਜਨਤਾ ਦੀ 'ਹਾਅ' ਲਗ ਗਈ। ਬਕੌਲ ਗਿਆਨੀ ਗਿਆਨ ਸਿੰਘ - ਜਾ ਤੇ ਪਰਜਾ ਹੋਇ ਦੁਖਾਰੀ ਬਾਰੀ ਬਾਰੀ ਗਾਵੈ। ਅਬ ਇਹੁ ਭਏ ਮਲੇਛ ਭਛ ਸਿੱਖ ਰਾਜ ਇਨੋਕਾ ਜਾਵੈ। ਵਾਪਸ ਆਪਣੇ ਪਿੰਡ ਭੈਣੀ ਆਲਾ ਆਕੇ ਗੁਰੂ ਜੀ ਨੇ ਕੁਝ ਸਮਾਂ ਚਿੰਤਨ ਵਿਚ ਬਿਤਾਉਣ ਮਗਰੋਂ, ਮੁੜ ਤੋਂ 'ਖ਼ਾਲਸਾ ਰਾਜ' ਦੀ ਪ੍ਰਾਪਤੀ ਅਤੇ ਧਾਰਮਿਕ ਅਤੇ ਸਮਾਜਿਕ ਪੱਖੋਂ ਚੇਤਨਾ ਜਾਗ੍ਰਿਤ ਕਰਨ ਲਈ ਇਕ ਅੰਦੋਲਨ 1857 ਈ. ਦੀ ਵਸਾਖੀ ਵਾਲੇ ਦਿਨ ਆਪਣੀ ਰਿਹਾਇਸ਼ਗਾਹ ਤੋਂ ਸ਼ੁਰੂ ਕੀਤਾ ਜਿਸ ਨੂੰ ਇਤਿਹਾਸ ਵਿਚ 'ਕੂਕਾ ਅੰਦੋਲਨ' ਆਖਦੇ ਹਨ।

ਪੰਜਾਬ ਦੀ ਜਨਤਾ, ਜੋ ਪਹਿਲਾਂ ਹੀ ਅੰਗਰੇਜ਼ਾਂ ਦੇ ਪੰਜਾਬ ਵਿਚ ਆ ਜਾਣ

ਤੋਂ ਦੁਖੀ ਸੀ, ਉੱਤੇ ਸਤਿਗੁਰੂ ਜੀ ਅਤੇ ਉਹਨਾਂ ਦੇ ਪ੍ਰਚਾਰਕਾਂ ਦਾ ਚੰਗਾ ਪ੍ਰਭਾਵ ਪਿਆ ਅਤੇ ਲੋਕ ਵਧ-ਚੜ੍ਹ ਕੇ ਇਸ ਲਹਿਰ ਪ੍ਰਤੀ ਰੁਚਿਤ ਹੋਣ ਲੱਗ ਪਏ। ਅੰਗਰੇਜ਼ ਵੀ ਅਵੇਸਲੇ ਹੋ ਕੇ ਨਹੀਂ ਸਨ ਬੈਠੇ ਹੋਏ, ਉਹਨਾਂ ਨੂੰ ਕੂਕਾ ਅੰਦੋਲਨ ਦੀਆਂ ਸਾਰੀਆਂ ਹਲਚਲਾਂ ਦੀ ਬਰਾਬਰ ਜਾਣਕਾਰੀ ਆਪਣੇ ਵਫਾਦਰਾਂ ਵੱਲੋਂ ਮਿਲ ਰਹੀ ਸੀ। ਉਹਨਾਂ ਨੇ ਨਾਮਧਾਰੀ ਭੇਖ ਵਿਚ ਆਪਣੇ ਜਾਸੂਸ ਵੀ ਲਗਾਏ ਹੋਏ ਸਨ। ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਚਾਰ ਸਦਕਾ ਥੋੜੇ ਸਮੇਂ ਵਿਚ ਹੀ ਪੰਜਾਬ ਵਿਚ ਜਾਗ੍ਰਿਤੀ ਦਾ ਮਾਹੌਲ ਬਣ ਗਿਆ ਅਤੇ ਲੋਕਾਂ ਨੂੰ ਜਾਪਣ ਲੱਗ ਪਿਆ ਸੀ ਕਿ 'ਸਿੱਖ ਰਾਜ' ਦੀ ਵਾਪਸੀ ਛੇਤੀ ਹੀ ਹੋ ਜਾਵੇਗੀ। ਏਥੇ ਵੀ ਕੌਮ ਅਤੇ ਦੇਸ਼ ਘਾਤਕਾਂ ਨੇ ਅੰਗਰੇਜ਼ਾਂ ਦੀ ਸਹਾਇਤਾ ਕੀਤੀ। ਇਕ ਅੰਗਰੇਜ਼ ਭਗਤ ਸਰਦਾਰ ਅਤਰ ਸਿੰਘ ਭਦੌੜ ਨੇ 1871 ਈ. ਦੇ ਅਖ਼ੀਰ ਵਿਚ ਪੰਜਾਬ ਦੇ ਲੈਫਟੀਨੈਂਟ ਗਵਰਨਰ ਨੂੰ ਸੂਚਨਾ ਦਿੱਤੀ ਕਿ ਛੇਤੀ ਹੀ ਉਹਨਾਂ ਦੀ ਸਰਕਾਰ ਵਿਰੁੱਧ ਗੁਰੂ ਰਾਮ ਸਿੰਘ ਦੀ ਅਗਵਾਈ ਵਿਚ 'ਵਿਦ੍ਰੋਹ' ਹੋਣ ਵਾਲਾ ਹੈ। ਸਰਕਾਰ ਚੌਕੰਨੀ ਹੋ ਗਈ।

ਜਨਵਰੀ 1872 ਈ. ਵਿਚ ਫਰਵਾਹੀ ਪਿੰਡ ਦੇ ਨੰਬਰਦਾਰ ਗੁਰਮੁਖ ਸਿੰਘ ਦੇ ਸਾਮ੍ਹਣੇ ਹੀ ਥੋੜ੍ਹੀ ਕਹਾ-ਸੁਣੀ ਤੋਂ ਬਾਅਦ ਮਲੇਰਕੋਟਲੇ ਵਾਲਿਆਂ ਨੇ ਇਕ ਬੈਲ ਨੂੰ ਕਤਲ ਕਰ ਦਿੱਤਾ ਜਿਸ ਕਰਕੇ ਸ੍ਰੀ ਭੈਣੀ ਸਾਹਿਬ ਮਾਘੀ ਦੇ ਮੇਲੇ ਤੇ ਇਕੱਠੇ ਹੋਏ ਨਾਮਧਾਰੀ ਸਿੰਘਾਂ ਦੇ ਇਕ ਜਥੇ ਨੇ ਰੋਹ ਵਿਚ ਆ ਕੇ ਮਲੇਰਕੋਟਲੇ ਤੇ ਹਮਲਾ ਕਰ ਦਿੱਤਾ। ਨਵੀਂ ਸਰਕਾਰ ਨੂੰ ਤਾਂ ਬਹਾਨਾ ਚਾਹੀਦਾ ਸੀ। ਉਹਨਾਂ ਨੇ ਇਸ ਹਮਲੇ ਨੂੰ ਆਪਣੇ ਸਾਮਰਾਜ ਤੇ ਹਮਲਾ ਜਾਣਿਆ ਅਤੇ ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਕੁਝ ਪ੍ਰਭਾਵਸ਼ਾਲੀ ਸੂਬਿਆਂ ਸੇਵਕਾਂ ਨੂੰ, ਆਪਣੀ ਪੁਰਾਣੀ ਨੀਤੀ ਅਨੁਸਾਰ ਹੀ, ਗਰਿਫਤਾਰ ਕਰਕੇ ਪਹਿਲਾਂ ਇਲਾਹਾਬਾਦ ਦੇ ਕਿਲ੍ਹੇ ਵਿਚ ਭੇਜ ਦਿੱਤਾ ਅਤੇ ਫੇਰ ਸਭ ਨੂੰ ਅਲੱਗ-ਅਲੱਗ ਥਾਵਾਂ ਤੇ ਭੇਜ ਕੇ ਨਜ਼ਰਬੰਦ ਕਰ ਦਿੱਤਾ ਜਿਸ ਦਾ ਵੇਰਵਾ ਇਸ ਪੁਸਤਕ ਦੇ ਵਿਚ ਦਿੱਤਾ ਗਿਆ ਹੈ।

ਇਤਿਹਾਸ ਦੇ ਕੰਮ ਨਾਲ ਸੰਬੰਧਿਤ ਹੋਣ ਕਰਕੇ ਮੈਂ ਉਹਨਾਂ ਕਿਲ੍ਹਿਆਂ ਅਤੇ ਥਾਵਾਂ ਨੂੰ ਦੇਖਣਾ ਚਾਹੁੰਦਾ ਸਾਂ ਜਿੱਥੇ ਜਿੱਥੇ ਸ੍ਰੀ ਸਤਿਗੁਰੂ ਜੀ ਅਤੇ ਸੂਬਿਆਂ ਨੂੰ ਕੈਦ ਰੱਖਿਆ ਗਿਆ ਸੀ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਪਹਿਲਾਂ ਰੰਗੂਨ ਅਤੇ ਫੇਰ ਮਰਗੋਈ ਅਤੇ ਉਹਨਾਂ ਦੇ ਤਿੰਨ ਸੂਬਿਆਂ ਨੂੰ ਮੌਲਮੀਨ ਵਿਖੇ ਨਜ਼ਰਬੰਦ ਰੱਖਿਆ ਗਿਆ ਸੀ। ਇਹ ਸਾਰੀਆਂ ਥਾਵਾਂ ਬਰਮਾ (ਅੱਜਕਲ੍ਹ ਮਯਮਾਰ) ਵਿਚ ਹਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਕਿਰਪਾ ਕੀਤੀ, ਮੈਨੂੰ ਬਰਮਾ ਜਾ ਕੇ ਇਹਨਾਂ ਥਾਵਾਂ ਬਾਰੇ ਖੋਜ ਕਰਨ, ਦੇਖਣ ਅਤੇ ਲੱਭਣ ਦਾ ਮੌਕਾ ਦਿੱਤਾ। ਇਲਾਹਾਬਾਦ, ਚੁਨਾਰ ਅਤੇ

ਅਸੀਰਗੜ੍ਹ ਕਿਲ੍ਹਿਆਂ ਵਿਚ ਜਾ ਕੇ ਕੰਮ ਅਤੇ ਖੋਜ ਕਰਨ ਦੀ ਹਸਰਤ ਵੀ ਮਨ ਵਿਚ ਸੀ। ਇਹ ਇੱਛਾ 2009 ਈ. ਵਿਚ ਪੂਰੀ ਹੋਈ ਜਦੋਂ ਸੰਤ ਜਗਤਾਰ ਸਿੰਘ ਜੀ ਦੇ ਸਹਿਯੋਗ ਨਾਲ ਮੈਂ ਅਤੇ ਗੁਰਦੇਵ ਸਿੰਘ ਰੂਪਰਾਏ ਉਪਰੋਕਤ ਤਿੰਨਾਂ ਥਾਵਾਂ ਤੇ ਹੋ ਆਏ। ਇਸ ਸਾਰੇ ਉੱਦਮ ਲਈ ਮੈਂ ਸੰਤ ਜਗਤਾਰ ਸਿੰਘ ਜੀ ਦਾ ਧੰਨਵਾਦੀ ਹਾਂ ਅਤੇ ਗੁਰਦੇਵ ਸਿੰਘ ਦਾ ਵੀ ਜੋ ਇਸ ਉੱਦਮ ਵਿਚ ਜ਼ਰੀਆ ਬਣਿਆ। ਇਹਨਾਂ ਕਿਲ੍ਹਿਆਂ ਵਿਚ ਜਾ ਕੇ ਸਾਰੇ ਹਾਲਾਤ ਅੱਖੀਂ ਦੇਖਣ ਦੀ ਮੇਰੀ ਕਾਫੀ ਸਮੇਂ ਤੋਂ ਇੱਛਾ ਸੀ ਤਾਂਕਿ ਮੈਂ ਦੇਖ ਸਕਾਂ ਕਿਲ੍ਹਿਆਂ ਵਿਚ ਦੇਸ਼ ਭਗਤ ਕੂਕੇ ਕਿਥੇ ਅਤੇ ਕਿਸ ਤਰ੍ਹਾਂ ਦੇ ਹਾਲਾਤਾਂ ਵਿਚ ਰਹਿ ਰਹੇ ਸਨ। ਦਸਤਾਵੇਜ਼ਾਂ ਵਿਚ ਤਾਂ ਪੜ੍ਹਿਆ ਹੋਇਆ ਸੀ ਹੀ, ਪਰ ਨੇਤਰੀਂ ਦੇਖ ਕੇ ਲਿਖਣਾ ਹੋਰ ਗੱਲ ਹੁੰਦੀ ਹੈ। ਅਗਸਤ ਅਤੇ ਸਤੰਬਰ 2011 ਈ: ਵਿਚ ਇਕ ਵਾਰੀ ਫਿਰ ਮੈਨੂੰ ਚੁਨਾਰ, ਭੁਪਾਲ ਅਤੇ ਅਸੀਰਗੜ੍ਹ ਕੁਝ ਹੋਰ ਜਾਣਕਾਰੀਆਂ ਲੈਣ ਲਈ ਜਾਣਾ ਪਿਆ ਅਤੇ ਇਨ੍ਹਾਂ ਥਾਵਾਂ ਤੋਂ ਪ੍ਰਾਪਤ ਭਰੋਸੇਯੋਗ ਜਾਣਕਾਰੀਆਂ ਨੂੰ ਵੀ ਮੈਂ ਪੁਸਤਕ ਵਿਚ ਸ਼ਾਮਲ ਕਰ ਲਿਆ ਹੈ। ਸੰਤ ਜਗਤਾਰ ਸਿੰਘ ਜੀ ਦੇ ਇਸ ਵਿਚ ਦਿੱਤੇ ਗਏ ਸਹਿਯੋਗ ਦਾ ਇਕ ਵਾਰੀ ਫੇਰ ਧੰਨਵਾਦ।

ਸੰਬੰਧਤ ਥਾਵਾਂ ਦੇਖਣ ਤੋਂ ਬਾਅਦ ਮੈਂ ਇਹਨਾਂ ਬਾਰੇ ਲਿਖਣ ਦਾ ਵਿਚਾਰ ਬਣਿਆ ਤਾਂ ਜੋ ਹੋਰ ਲੋਕ ਵੀ ਪੜ੍ਹ ਕੇ ਜਾਣਕਾਰੀਆਂ ਲੈ ਸਕਣ। ਜੋ ਵੀ ਲਿਖਿਆ ਉਸ ਸਾਰੀ ਸਾਮਗਰੀ ਨੂੰ ਇਕ ਪੁਸਤਕ ਦਾ ਰੂਪ ਦੇ ਕੇ ਜਿਗਿਆਸੂ ਪਾਠਕਾਂ ਲਈ ਪੇਸ਼ ਕਰ ਰਿਹਾ ਹਾਂ। ਆਸ ਹੈ ਮੇਰਾ ਇਹ ਉੱਦਮ ਨਾਮਧਾਰੀ ਭਾਈਚਾਰੇ, ਲੇਖਕਾਂ ਅਤੇ ਜਥੇਦਾਰਾਂ ਦੀ ਜਾਣਕਾਰੀ ਵਿਚ ਵਾਧਾ ਕਰਨ ਵਿਚ ਸਫਲ ਹੋਵੇਗਾ। ਸਾਰੀ ਲਿਖਤੀ ਸਮਗਰੀ ਦੀ ਟਾਈਪ ਸੈਟਿੰਗ ਕਰਨ ਕਰਵਾਉਣ ਵਿਚ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਦੇ ਨੌਜਵਾਨ ਕੁਲਜਿੰਦਰ ਸਿੰਘ ਦੇ ਸਹਿਯੋਗ ਦਾ ਵੀ ਮੈਂ ਧੰਨਵਾਦੀ ਹਾਂ ਜਿਸ ਨੇ ਇਸ ਕੰਮ ਨੂੰ ਬਹੁਤ ਹੀ ਸੁਚੱਜੀ ਤਰ੍ਹਾਂ ਕਰਵਾਇਆ ਹੈ। ਨੌਜਵਾਨ ਕੁਲਜਿੰਦਰ ਸਿੰਘ ਨਾਮਧਾਰੀ ਭਾਈਚਾਰੇ ਵਿਚ ਚੰਗੀ ਤਰ੍ਹਾਂ ਜਾਣੇ ਜਾਂਦੇ ਹਾਸ-ਰਸ ਕਵੀ ਚੰਨਣ ਸਿੰਘ 'ਚਮਨ' ਦੇ ਭਤੀਜੇ ਹਨ ਅਤੇ ਇਸ ਨੇ ਕੁਝ ਸਮਾਂ 'ਨਾਮਧਾਰੀ ਗੁਰੂ ਰਾਮ ਸਿੰਘ ਚੇਅਰ' ਵਿਚ ਵੀ ਕੰਮ ਕੀਤਾ ਹੈ। ਟਾਇਪ ਸੈਟਿੰਗ ਦੇ ਸੁਚੱਜਾ ਕੰਮ ਲਖਵਿੰਦਰ ਸਿੰਘ ਨੇ ਕੀਤਾ ਹੈ। ਇਨ੍ਹਾਂ ਦੋਹਾਂ ਨੌਜਵਾਨਾਂ ਦਾ ਵੀ ਬਹੁਤ ਬਹੁਤ ਧੰਨਵਾਦ।

ਉਪਰੋਕਤ ਸਾਰੀ ਟਾਈਪ ਸੈਟ ਕੀਤੀ ਹੋਈ ਪੁਸਤਕ ਨੂੰ ਰੀਝ ਨਾਲ ਛਪਵਾ ਕੇ ਪਾਠਕਾਂ ਤਕ ਪਹੁੰਚਾਉਣ ਲਈ ਮੈਂ ਨਾਮਧਾਰੀ ਦਰਬਾਰ ਦੇ ਪ੍ਰਧਾਨ ਅਤੇ ਅੱਜਕਲ੍ਹ 'ਕੌਮੀ ਘੱਟ ਗਿਣਤੀ ਆਯੋਗ' ਦੇ ਮੈਂਬਰ ਸ੍ਰ. ਹਰਵਿੰਦਰ ਸਿੰਘ 'ਹੰਸਪਾਲ'

ਜੀ ਦਾ ਬਿਨਾਂ ਧੰਨਵਾਦ ਕੀਤਿਆਂ ਕਿਵੇਂ ਰਹਿ ਸਕਦਾ ਹਾਂ ਜਿਨ੍ਹਾਂ ਨੇ ਉਚੇਚ ਨਾਲ ਇਹ ਸਾਰਾ ਕੰਮ ਕਰਵਾਇਆ ਹੈ। ਛਪਾਈ ਲਈ ਦੌੜ ਭੱਜ ਤਰਲੋਚਨ ਸਿੰਘ (ਲਾਲੀ) ਨੇ ਕੀਤੀ ਹੈ। ਇਸ ਪੁਸਤਕ ਵਿਚ ਦਸਤਾਵੇਜ਼ ਨੈਸ਼ਨਲ ਆਰਕਾਈਵਜ਼ ਨਵੀਂ ਦਿੱਲੀ 'ਚੋਂ ਧੰਨਵਾਦ ਸਹਿਤ ਪ੍ਰਾਪਤ ਕੀਤੇ ਗਏ ਹਨ ਅਤੇ ਫੋਟੋਆਂ ਮੇਰੀਆਂ ਆਪਣੀਆਂ ਖਿੱਚੀਆਂ ਹੋਈਆਂ ਹਨ।

ਜਤਨ ਕੀਤਾ ਹੈ ਕਿ ਪੁਸਤਕ ਵਿਚ ਸਾਰਥਕ ਅਤੇ ਲੋੜੀਂਦੀ ਜ਼ਿਆਦਾ ਤੋਂ ਜ਼ਿਆਦਾ ਜਾਣਕਾਰੀ ਦੇ ਸਕਾਂ। ਫੇਰ ਵੀ ਜਤਨ ਕਰਨ ਦੇ ਬਾਵਜੂਦ ਕਈ ਕਮੀਆਂ ਰਹਿ ਗਈਆਂ ਹੋਣਗੀਆ, ਜਿਸ ਨੂੰ ਪਾਠਕ ਮੇਰੀ 'ਅਗਿਆਨਤਾ' ਸਮਝ ਕੇ ਖਿਮਾ ਕਰ ਦੇਣ ਅਤੇ ਹੋ ਸਕੇ ਤਾਂ ਇਹਨਾਂ ਕਮੀਆਂ ਅਥਵਾ ਗਲਤੀਆਂ ਬਾਰੇ ਮੈਨੂੰ ਜ਼ਰੂਰ ਦੱਸਣ ਤਾਂ ਜੋ ਉਹਨਾਂ ਨੂੰ ਠੀਕ ਕੀਤਾ ਜਾ ਸਕੇ। ਕਿਸੇ ਵੀ ਇਤਿਹਾਸਕ ਗਲਤੀ ਦੀ ਜ਼ੁੰਮੇਵਾਰੀ ਮੇਰੀ ਹੈ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਕਿਰਪਾ ਅਤੇ ਬਖਸ਼ਿਸ਼ ਕਰਕੇ ਮੈਨੂੰ ਨਾਮਧਾਰੀ ਇਤਿਹਾਸ ਦੀ ਖੋਜ ਦੇ ਕੰਮ ਵੱਲ ਲਗਾਇਆ ਹੈ ਅਤੇ ਜਤਨ ਕਰਦਾ ਰਿਹਾ ਹਾਂ ਕਿ ਸ੍ਰੀ ਸਤਿਗੁਰੂ ਜੀ ਦੀ ਬਖਸ਼ਿਸ਼ ਨੂੰ ਮੈਂ ਆਤਮਸਾਤ ਕਰ ਸਕਾਂ। ਸਤਿਗੁਰੂ ਜੀ ਤਾਂ ਸਮਰੱਥ ਹਨ, ਕਿਸੇ ਪਾਸੋਂ ਵੀ ਕੰਮ ਲੈ ਸਕਦੇ ਹਨ। ਕਲਮੀ ਅਤੇ ਖੋਜ ਦੀ ਸੇਵਾ ਜੋ ਗਰੀਬ-ਨਿਵਾਜ਼ ਜੀ ਨੇ ਮੈਨੂੰ ਬਖਸ਼ਿਸ਼ ਕੀਤੀ ਹੈ, ਮੈਂ ਸਤਿਗੁਰੂ ਜੀ ਦਾ ਕੋਟਾਨ-ਕੋਟ ਧੰਨਵਾਦ ਕਰਦਾ ਹਾਂ, ਉਹਨਾਂ ਦੇ ਚਰਨਾਂ ਵਿਚ ਨਮਨ ਕਰਦਾ ਹਾਂ। ਸ੍ਰੀ ਸਤਿਗੁਰੂ ਰਾਮ ਸਿੰਘ ਦੇ ਸੂਬਿਆਂ ਪ੍ਰਤੀ ਮੇਰੀ ਕਲਮੀ ਭਾਵਨਾ 'ਸ੍ਰੀ ਚਰਨਾਂ' ਵਿਚ ਸਮਰਪਿਤ ਹੈ।

ਹਿੰਦੁਸਤਾਨ ਦੀ ਸੁਤੰਤਰਤਾ ਸੰਗ੍ਰਾਮ ਦੇ ਇਸ ਸੁਨਹਿਰੀ ਯੋਗਦਾਨ ਦੀ ਗਾਥਾ ਨੂੰ ਪੁਸਤਕ ਰੂਪ ਦੇਣ ਵਿਚ ਅੰਮ੍ਰਿਤਸਰ ਗਊਆਂ ਦੀ ਰੱਖਿਆ ਲਈ ਸ਼ਹੀਦ ਹੋਏ ਸੰਤ ਲਹਿਣਾ ਸਿੰਘ ਪੰਨਵ ਪਰਵਾਰ ਦੇ ਜਸਬੀਰ ਸਿੰਘ ਪੰਨਵ ਸਪੁੱਤਰ ਸੰਤ ਦਲੀਪ ਸਿੰਘ ਦੇ ਦਿੱਤੇ ਮਾਇਕ ਸਹਿਯੋਗ ਦਾ ਵੀ ਬਹੁਤ ਬਹੁਤ ਧੰਨਵਾਦ ਹੈ।

25, ਫ਼ਰਵਰੀ, 2012 ਈ.

**ਜਸਵਿੰਦਰ ਸਿੰਘ**
2348/ਬੀ. ਰਾਜਾ ਪਾਰਕ,
ਰਾਣੀ ਬਾਗ, ਸ਼ਕੂਰ ਬਸਤੀ,
ਦਿੱਲੀ-110034
ਮੋਬਾਈਲ : 09810217696

# ਸੂਚੀ

# ਮੁੱਢਲੀ ਗੱਲ

ਭਾਰਤ ਦੀ ਸੁਤੰਤਰਤਾ ਦੇ ਸੰਘਰਸ਼ ਵਿਚ ਦੇਸ਼ ਦੇ ਸਾਰੇ ਇਲਾਕਾ ਨਿਵਾਸੀਆਂ ਨੇ ਆਪਣੇ ਆਪਣੇ ਢੰਗ ਅਤੇ ਯਥਾ-ਸ਼ਕਤੀ ਨਾਲ ਹਿੱਸਾ ਪਾਇਆ। ਲਗਪਗ ਨੱਬੇ ਸਾਲ ਚੱਲੇ ਇਸ ਸੰਘਰਸ਼ ਕਾਲ ਵਿਚ ਅਨੇਕਾਂ ਸੁਤੰਤਰਤਾ ਪ੍ਰੇਮੀਆਂ ਨੂੰ ਸ਼ਰੇਆਮ ਫਾਂਸੀਆਂ ਤੇ ਲਟਕਾ ਦਿੱਤਾ ਗਿਆ, ਤੋਪਾਂ ਸਾਮ੍ਹਣੇ ਖੜੇ ਕਰਕੇ ਬੜੇ ਹੀ ਬੇਦਰਦ ਢੰਗ ਨਾਲ ਉਡਾ ਦਿੱਤਾ ਗਿਆ, ਆਪਣੀ ਜਨਮ ਭੂਮੀ ਅਤੇ ਕਾਰਜ ਖੇਤਰਾਂ ਤੋਂ ਦੂਰ ਦੇਸਾਂ ਪ੍ਰਦੇਸਾਂ ਵਿਚ ਨਿਰਵਾਸਤ ਕਰ ਦਿੱਤਾ ਗਿਆ, ਜਾਇਦਾਦਾਂ ਜ਼ਬਤ ਕਰ ਲਈਆਂ ਗਈਆਂ ਅਤੇ ਹੋਰ ਅਨੇਕਾਂ ਢੰਗਾਂ ਨਾਲ ਪਾਬੰਦੀਆਂ ਲਗਾ ਕੇ ਔਖਿਆਂ ਕੀਤਾ ਗਿਆ ਤਾਂ ਜੋ ਸੁਤੰਤਰਤਾ ਪ੍ਰੇਮੀ ਬਦੇਸ਼ੀ ਸਾਮਰਾਜ ਵਿਰੁੱਧ ਉੱਠਣ ਤੋਂ ਹਟ ਜਾਣ, ਰੁਕ ਜਾਣ। ਪਰ ਫੇਰ ਵੀ ਭਾਰਤ ਦੀ ਅਜ਼ਾਦੀ ਦਾ ਸੰਘਰਸ਼ ਚੱਲਦਾ ਰਿਹਾ ਅਤੇ ਇਸ ਦੇ ਪਰਿਣਾਮ ਸਵਰੂਪ ਅਗਸਤ 1947 ਈ. ਵਿਚ ਦੇਸ਼ ਨੂੰ ਸੁਤੰਤਰਤਾ ਪ੍ਰਾਪਤ ਹੋ ਗਈ।

ਥੋੜ੍ਹਾ ਸਮਾਂ ਪਹਿਲਾਂ 1997 ਈ. ਵਿਚ ਭਾਰਤ ਦੇ ਅਜ਼ਾਦ ਹੋਣ ਦੀ ਪੰਜਾਹਵੀਂ ਵਰ੍ਹੇ ਗੰਢ ਬੜੇ ਹੀ ਉਤਸ਼ਾਹ ਅਤੇ ਜੋਸ਼ ਨਾਲ ਮਨਾਈ ਗਈ ਸੀ ਅਤੇ ਫੇਰ 1857 ਈ. ਵਿਚ ਸੁਤੰਤਰਤਾ ਲਈ ਲੜੀ ਗਈ ਲੜਾਈ ਦੇ ਡੇਢ੍ਹ ਸੌ ਸਾਲ ਪੂਰੇ ਹੋਣ ਤੇ 2007 ਈ. ਵਿਚ ਇਸ ਇਤਿਹਾਸਕ ਸੰਘਰਸ਼ ਨੂੰ ਯਾਦ ਕਰਨ ਲਈ ਥਾਂ-ਥਾਂ ਜਸ਼ਨ ਮਨਾਏ ਗਏ ਅਤੇ ਅਜ਼ਾਦੀ ਦੇ ਪਰਵਾਨਿਆਂ ਨੂੰ ਅਤੇ ਉਹਨਾਂ ਵੱਲੋਂ ਕੀਤੇ ਗਏ ਸੰਘਰਸ਼ਾਂ ਅਤੇ ਕੁਰਬਾਨੀਆਂ ਨੂੰ ਯਾਦ ਕੀਤਾ ਗਿਆ।

ਪੰਜਾਬ ਵਿਚ ਅੰਗਰੇਜ਼ੀ ਸਾਮਰਾਜ ਦੇ ਵਿਰੁੱਧ 1857 ਈ. ਦੀ ਵਸਾਖੀ ਨੂੰ ਇੱਕ ਅੰਦੋਲਨ ਸਤਿਗੁਰੂ ਰਾਮ ਸਿੰਘ ਜੀ ਨੇ ਸ਼ੁਰੂ ਕੀਤਾ ਸੀ ਜਿਸ ਨੂੰ ਭਾਰਤ ਦੇ ਸੁਤੰਤਰਤਾ ਸੰਘਰਸ਼ ਦੇ ਇਤਿਹਾਸ ਵਿਚ 'ਕੂਕਾ ਅੰਦੋਲਨ' ਦੇ ਨਾਮ ਨਾਲ ਜਾਣਿਆ ਜਾਂਦਾ ਹੈ। ਇਸ ਜਨ ਅੰਦੋਲਨ ਦੇ ਸ਼ੁਰੂ ਹੋਣ ਦੇ ਵੀ 2007 ਈ. ਵਿਚ ਡੇਢ੍ਹ ਸੌ ਸਾਲ ਪੂਰੇ ਹੋ ਗਏ ਸਨ ਅਤੇ ਦੇਸ਼ ਦੀ ਅਜ਼ਾਦੀ ਸੰਘਰਸ਼ ਦੇ ਪ੍ਰੋਗਰਾਮਾਂ ਵਿਚ 'ਕੂਕਾ ਅੰਦੋਲਨ' ਨੂੰ ਵੀ ਸ਼ਾਮਲ ਕਰ ਲਿਆ ਗਿਆ ਸੀ ਭਾਰਤ ਸਰਕਾਰ ਵੱਲੋਂ। ਇਸ ਬਾਬਤ ਪੰਜਾਬ ਅਤੇ ਦੇਸ਼ ਦੇ ਹੋਰ ਕਈ ਸ਼ਹਿਰਾਂ ਵਿਚ 'ਕੂਕਾ ਅੰਦੋਲਨ' ਤੇ ਬਹੁਤ

ਸਾਰੇ ਪ੍ਰੋਗ੍ਰਾਮ ਹੋਏ, ਸੈਮੀਨਾਰ ਅਤੇ ਗੋਸ਼ਟੀਆਂ ਹੋਈਆਂ ਜਿਨ੍ਹਾਂ ਵਿਚ ਇਸ ਅੰਦੋਲਨ ਦੇ ਨਾਇਕ ਸਤਿਗੁਰੂ ਰਾਮ ਸਿੰਘ ਜੀ ਅਤੇ ਹੋਰ ਜਾਨਾਂ ਵਾਰਨ, ਦੇਸ ਬਦਰ ਹੋਣ ਵਾਲੇ ਅਤੇ ਅਣਥੱਕ ਸੰਘਰਸ਼ ਕਰਨ ਵਾਲੇ ਸੁਤੰਤਰਤਾ ਪ੍ਰੇਮੀ ਅਤੇ ਦੇਸ਼ ਭਗਤ ਕੂਕਿਆਂ ਅਥਵਾ ਨਾਮਧਾਰੀ ਸਿੱਖਾਂ ਨੂੰ ਯਾਦ ਕੀਤਾ ਗਿਆ ਅਤੇ ਇਹਨਾਂ ਦੇ ਸੰਘਰਸ਼ਾਂ ਦੀ ਗਾਥਾ ਆਮ ਲੋਕਾਂ ਤੀਕ ਪਹੁੰਚਾਈ ਗਈ। ਸਤਿਗੁਰੂ ਰਾਮ ਸਿੰਘ ਜੀ ਦੇ ਪੈਰੋਕਾਰਾਂ ਨੂੰ 'ਨਾਮਧਾਰੀ' ਕਿਹਾ ਜਾਂਦਾ ਹੈ ਜੋ ਧਾਰਮਿਕ ਅਤੇ ਸਮਾਜਿਕ ਸੰਬੋਧਨ ਦਾ ਲਖਾਇਕ ਹੈ ਅਤੇ ਅਜ਼ਾਦੀ ਦੀ ਸਭ ਤੋਂ ਪਹਿਲਾਂ ਕੂਕ ਮਾਰਨ ਕਰਕੇ ਇਹਨਾਂ ਸਿੱਖਾਂ ਨੂੰ ਅੰਗਰੇਜ਼ਾਂ ਨੇ 'ਕੂਕੇ' ਨਾਂ ਦਿੱਤਾ ਅਤੇ ਦਸਤਾਵੇਜ਼ਾਂ ਅਤੇ ਭਾਰਤ ਦੇ ਇਤਿਹਾਸ ਵਿਚ ਜਨ ਅੰਦੋਲਨ ਨੂੰ 'ਕੂਕਾ ਅੰਦੋਲਨ' ਲਿਖਿਆ ਗਿਆ।

ਪੰਜਾਬ ਸਭ ਤੋਂ ਬਾਅਦ ਵਿਚ ਅੰਗਰੇਜ਼ਾਂ ਦਾ ਗੁਲਾਮ ਬਣਿਆ। 1849 ਈ. ਵਿਚ ਇਹ ਰਾਜ ਅੰਗਰੇਜ਼ੀ ਸਾਮਰਾਜ ਦਾ ਹਿੱਸਾ ਬਣਿਆ। ਅੰਗਰੇਜ਼ਾਂ ਨੇ ਪੰਜਾਬ ਉੱਤੇ ਕਬਜ਼ਾ ਕਰਨ ਲਈ ਹਰ ਤਰ੍ਹਾਂ ਦੇ ਕੂਟਨੀਤਕ ਹੱਥ-ਕੰਡੇ ਵਰਤੇ, ਇਖਲਾਕ ਨੂੰ ਛਿੱਕੇ ਟੰਗਿਆ, ਆਪਸ ਵਿਚ ਮਾਰਕਾਟ ਕਰਵਾਈ ਅਤੇ ਨਾਜਾਇਜ਼ ਢੰਗ ਵਰਤੇ, ਜਿਵੇਂ ਉਹਨਾਂ ਨੇ ਹਿੰਦੁਸਤਾਨ ਦੇ ਦੂਸਰੇ ਹਿੱਸਿਆਂ ਵਿਚ ਵੀ ਕਈ ਥਾਈਂ ਵਰਤੇ ਸਨ। ਬਹਾਦੁਰੀ ਨਾਲ ਨਹੀਂ ਸੀ ਕਬਜ਼ਾ ਕੀਤਾ। ਇਸ ਲਈ ਪੰਜਾਬ ਦੀ ਜਨਤਾ ਨਵੇਂ ਸਾਸ਼ਕਾਂ ਨਾਲ ਨਫਰਤ ਕਰਦੀ ਸੀ ਅਤੇ ਚਾਹੁੰਦੀ ਸੀ ਕਿ ਕੋਈ ਜਨ ਨਾਇਕ ਉੱਠੇ ਅਤੇ ਉਹਨਾਂ ਦੀ ਬਾਂਹ ਪਕੜੇ ਅਤੇ ਅਗਵਾਈ ਕਰੇ। ਖ਼ਾਲਸਾ ਰਾਜ ਦੇ ਚਲੇ ਜਾਣ ਦਾ ਪੰਜਾਬ ਦੀ ਜਨਤਾ ਨੂੰ ਵੀ ਭਾਰੀ ਦੁੱਖ ਸੀ, ਪਰ ਸਵਾਲ ਸੀ ਅਗਵਾਈ ਕੌਣ ਕਰੇ, ਅੰਗਰੇਜ਼ਾਂ ਵਿਰੁੱਧ ਉਹਨਾਂ ਦੇ ਨਾਲ ਖੜਾ ਕੌਣ ਹੋਵੇ?

ਅੰਗਰੇਜ਼ਾਂ ਨੇ ਤਾਂ ਆਪਣਾ ਰਾਜ ਨਿਸ਼ਕੰਟਕ ਬਣਾਉਣ ਲਈ ਸਭ ਰਾਜਿਆਂ-ਮਹਾਂਰਾਜਿਆਂ, ਜਾਗੀਰਦਾਰਾਂ, ਮਹੰਤਾਂ ਅਤੇ ਪੁਜਾਰੀਆਂ ਨੂੰ ਆਪਣੇ ਪੱਖ ਵਿਚ ਕਰ ਲਿਆ ਹੋਇਆ ਸੀ। ਐਸੇ ਹਾਲਾਤਾਂ ਵਿਚ ਲੁਧਿਆਣਾ ਜ਼ਿਲ੍ਹੇ ਦੇ ਅਨਾਮ ਜਿਹੇ ਪਿੰਡ ਭੈਣੀ ਆਲਾ ਵਿਚੋਂ, ਜਿਸ ਨੂੰ ਹੁਣ ਆਦਰ ਨਾਲ 'ਭੈਣੀ ਸਾਹਿਬ' ਆਖਦੇ ਹਨ, ਇਕ ਕੂਕ ਉੱਠੀ ਨਵੀਂ ਸਰਕਾਰ ਦੇ ਖਿਲਾਫ, ਜੋ ਹੌਲੀ-ਹੌਲੀ ਜਨ ਅੰਦੋਲਨ ਬਣ ਗਈ। ਇਸ ਜਨ ਅੰਦੋਲਨ ਨੂੰ ਇਤਿਹਾਸ ਵਿਚ 'ਕੂਕਾ ਅੰਦੋਲਨ' ਆਖਦੇ ਹਨ ਅਤੇ ਇਸ ਅੰਦੋਲਨ ਦੇ ਨਾਇਕ ਸਨ ਗੁਰੂ ਰਾਮ ਸਿੰਘ ਜੀ। ਉਨ੍ਹੀਵੀਂ ਸਦੀ ਦੇ ਦੂਸਰੇ ਅੱਧ ਵਿਚ ਸ਼ੁਰੂ ਹੋਣ ਵਾਲੇ ਇਸ ਜਨ ਅੰਦੋਲਨ ਦਾ ਭਾਰਤ ਦੀ ਸੁਤੰਤਰਤਾ ਦੇ ਇਤਿਹਾਸ ਵਿਚ ਮਹੱਤਵਪੂਰਨ ਥਾਂ ਹੈ।

ਅੰਗਰੇਜ਼ ਆਪਣੇ ਸਾਮਰਾਜ ਨੂੰ ਬਚਾਈ ਅਤੇ ਬਣਾਈ ਰੱਖਣ ਲਈ ਹਰ ਤਰ੍ਹਾਂ ਦੇ ਢੰਗਾਂ ਤਰੀਕਿਆਂ ਦੀ ਵਰਤੋਂ ਕਰਨ ਤੋਂ ਗੁਰੇਜ਼ ਨਹੀਂ ਸਨ ਕਰਦੇ। ਜਨਤਾ ਨੂੰ ਆਪਸ ਵਿਚ ਮਜ਼ਹਬ ਅਤੇ ਜਾਤੀ ਦੇ ਨਾਂ ਤੇ ਪਾੜ ਕੇ ਰੱਖਣਾ, ਸੁਤੰਤਰਤਾ ਪ੍ਰੇਮੀਆਂ ਨੂੰ ਉਹਨਾਂ ਦੇ ਮੂਲ ਕਾਰਜ ਖੇਤਰਾਂ ਤੋਂ ਨਿਰਵਾਸਤ ਕਰਕੇ ਦੂਰ ਭੇਜ ਦੇਣਾ ਅਤੇ ਅਣਮਿੱਥੇ ਸਮੇ ਲਈ, ਬਿਨਾ ਮੁਕੱਦਮਾ ਚਲਾਏ ਨਜ਼ਰ-ਬੰਦ ਕਰ ਦੇਣਾ, ਸਖ਼ਤੀਆਂ ਕਰਨਾ ਅਤੇ ਆਪਣੇ ਵਫ਼ਾਦਾਰ ਟੋਲੇ ਤਿਆਰ ਕਰਕੇ ਅਜ਼ਾਦੀ ਦੇ ਅੰਦੋਲਨਕਾਰੀਆਂ ਵਿਚ ਸ਼ਾਮਲ ਕਰਵਾ ਕੇ ਜਾਸੂਸੀ ਕਰਵਾਉਣੀ ਆਦਿ ਇਹਨਾਂ ਕੁਚਾਲਾਂ ਵਿਚ ਸ਼ਾਮਲ ਸੀ। ਅਨੇਕਾਂ ਦੇਸ਼ ਭਗਤਾਂ ਨੂੰ ਅਣਮਿਥੇ ਸਮੇਂ ਲਈ ਜੇਲ੍ਹਾਂ ਵਿਚ ਰੱਖਿਆ ਗਿਆ ਤਾਂ ਜੋ ਆਮ ਲੋਕਾਂ ਵਿਚੋਂ ਉਹਨਾਂ ਦੇ ਅੰਗਰੇਜ਼ੀਅਤ ਵਿਰੋਧੀ ਪ੍ਰਭਾਵ ਨੂੰ ਖ਼ਤਮ ਕੀਤਾ ਜਾ ਸਕੇ। ਪ੍ਰਸ਼ਾਸਨਿਕ ਪੱਖੋਂ ਵੀ ਅੰਗਰੇਜ਼ਾਂ ਦੀ ਨੀਤੀ ਹਿੰਦੂ, ਸਿੱਖ ਅਤੇ ਮੁਸਲਮਾਨ ਵਰਗ ਨੂੰ 'ਅੰਗਰੇਜ਼ ਭਗਤ' ਬਣਾਉਣ, ਸਖ਼ਤੀ ਨਾਲ ਰਾਜ ਕਰਨ ਅਤੇ ਅਗਰ ਕੋਈ ਉਹਨਾਂ ਦੇ ਵਿਰੁੱਧ ਸਿਰ ਚੁੱਕੇ ਤਾਂ ਤੁਰੰਤ ਸਖ਼ਤੀ ਨਾਲ ਕੁਚਲਣ ਲਈ 'Rule with the Iron Rod' ਅਤੇ 'Strict and watchful' ਵਾਲੀ ਨੀਤੀ ਅਪਨਾਉਣ ਤੇ ਜ਼ੋਰ ਦਿੱਤਾ ਸੀ।

ਪੰਜਾਬ ਬਾਰੇ ਅੰਗਰੇਜ਼ਾਂ ਦੀ ਨੀਤੀ ਬਾਰੇ ਲਾਰਡ ਡਲਹੌਜ਼ੀ ਨੇ ਰੈਜ਼ੀਡੈਂਟ ਨੂੰ ਲਿਖਿਆ ਸੀ -' ਪੰਜਾਬ ਦੇ ਕਿਸੇ ਵੀ ਹਿੱਸੇ ਵਿਚ ਸਾਡੇ ਵਿਰੁੱਧ ਕੋਈ ਵੀ ਮੁਜ਼ਾਹਰਾ ਹੋਵੇ ਤਾਂ ਉਸ ਦਾ ਤੁਰੰਤ ਮੁਕਾਬਲਾ ਕਰਕੇ ਸਖ਼ਤੀ ਨਾਲ ਦਬਾ ਦਿੱਤਾ ਜਾਵੇ, ਕਿਉਂਜੋ ਅੰਗਰੇਜ਼ਾਂ ਦੀ ਸਖ਼ਤੀ ਦਾ ਇਹੋ ਜਿਹਾ ਵਖਾਵਾ ਨਾ ਕੇਵਲ ਪੰਜਾਬ ਵਿਚ ਸ਼ਾਂਤੀ ਸਥਿਰਤਾ ਲਈ ਜ਼ਰੂਰੀ ਹੈ ਸਗੋਂ ਬਾਕੀ ਦੇ ਹਿੰਦੁਸਤਾਨ ਵਿਚ ਵੀ ਅਸੀਂ ਏਸੇ ਤਰ੍ਹਾਂ ਨਾਲ ਟਿਕੇ ਰਹਿ ਸਕਦੇ ਹਾਂ।' ਸ਼ਾਇਦ ਏਸੇ ਨੀਤੀ ਤੇ ਚੱਲਦਿਆਂ ਹੋਇਆਂ ਹੀ ਅੰਗਰੇਜ਼ਾਂ ਨੇ 1857 ਈ. ਵਿਚ ਇਕ ਸਿੱਖ ਨੂੰ ਰੋਪੜ ਵਿਖੇ'ਤੁਰੰਤ' ਤੋਪ ਨਾਲ ਉਡਾ ਦਿੱਤਾ ਸੀ ਅਤੇ 17-18 ਜਨਵਰੀ ਨੂੰ 66 ਕੂਕੇ ਸਿੱਖਾਂ ਨੂੰ ਤੋਪਾਂ ਨਾਲ ਉਡਾ ਦਿੱਤਾ ਅਤੇ ਆਮ ਜਨਤਾ ਵਿਚ ਡਰ ਫੈਲਾਉਣ ਦਾ ਜਤਨ ਕੀਤਾ ਸੀ।

ਸੁਤੰਤਰਤਾ ਦੀ ਲੜਾਈ ਦੌਰਾਨ ਜਦੋਂ ਪੰਜਾਬ ਅੰਗਰੇਜ਼ੀ ਸਾਮਰਾਜ ਵਿਰੁੱਧ ਸੰਘਰਸ਼ ਕਰ ਰਿਹਾ ਸੀ, ਅਨੇਕਾਂ ਸੁਤੰਤਰਤਾ ਪ੍ਰੇਮੀ ਗਰਿਫ਼ਤਾਰ ਕਰਕੇ ਦੇਸ ਦੇ ਪੂਰਬੀ ਹਿੱਸੇ ਵੱਲ ਤੋਰ ਦਿੱਤੇ ਗਏ। ਆਪਣੇ ਸਾਮਰਾਜ ਲਈ ਖ਼ਤਰਾ ਬਣੇ ਅਜ਼ਾਦੀ ਘੁਲਾਟੀਆਂ ਨੂੰ ਅੰਗਰੇਜ਼ਾਂ ਨੇ ਉਹਨਾਂ ਦੇ ਮੂਲ ਕਾਰਜ ਖੇਤਰਾਂ ਤੋਂ ਦੂਰ ਨਿਰਵਾਸਤ ਕਰਕੇ ਨਜ਼ਰਬੰਦ ਕਰ ਦਿੱਤਾ। ਕਿਸੇ ਨੂੰ ਉੱਤਰ-ਪੱਛਮੀ ਸੂਬੇ (ਅੱਜਕਲ੍ਹ ਯੂ.ਪੀ.), ਕਿਸੇ ਨੂੰ ਬਿਹਾਰ, ਕਿਸੇ ਨੂੰ ਬੰਗਾਲ, ਅੰਡੇਮਾਨ ਅਤੇ ਕਈਆਂ ਨੂੰ ਹੋਰ ਵੀ ਅੱਗੇ

ਬਰਮਾ (ਅੱਜਕਲ੍ਹ ਮਯਮਾਰ), ਸਿੰਘਾਪੁਰ ਅਤੇ ਅਦਨ ਤੀਕ ਭੇਜ ਕੇ ਨਜ਼ਰਬੰਦ ਕਰ ਦਿੱਤਾ। ਦਿੱਲੀ ਦਰਬਾਰ ਦੇ ਅੰਤਮ ਮੁਗਲ ਬਾਦਸ਼ਾਹ ਬਹਾਦਰਸ਼ਾਹ 'ਜ਼ਫਰ', ਉਸਦੀ ਪਤਨੀ ਜ਼ੀਨਤ ਮਹਲ, ਬੱਚਿਆਂ ਅਤੇ ਰਿਸ਼ਤੇਦਾਰਾਂ ਨੂੰ ਬਰਮਾ ਤੀਕ ਅਲੱਗ ਅਲੱਗ ਥਾਵਾਂ ਤੇ ਕੈਦ ਰੱਖਿਆ ਗਿਆ ਸੀ।

ਜਿਵੇਂ ਦਿੱਲੀ ਦਰਬਾਰ ਦੇ ਇਹਨਾਂ ਸ਼ਾਹੀ ਪਰਵਾਰਾਂ ਨੂੰ ਰੰਗੂਨ, ਮੌਲਮੀਨ ਅਤੇ ਮਰਗੋਈ ਤਕ ਨਿਰਵਾਸਤ ਕਰਕੇ ਭੇਜਿਆ ਗਿਆ ਸੀ, ਉਸੇ ਤਰ੍ਹਾਂ, ਸਗੋਂ ਇਹਨਾਂ ਤੋਂ ਪਹਿਲਾਂ ਹੀ ਪੰਜਾਬ ਦੇ ਉੱਘੇ ਸਿੱਖ ਸਰਦਾਰਾਂ ਵਿਚੋਂ ਕਈਆਂ ਨੂੰ ਰੰਗੂਨ, ਮੌਲਮੀਨ ਅਤੇ ਮਰਗੋਈ ਰਾਜਸੀ ਕੈਦੀ ਬਣਾ ਕੇ ਭੇਜ ਦਿੱਤਾ ਗਿਆ ਸੀ। ਨੂਰਪੁਰ ਕੰਡੀ ਦੇ ਰਾਮ ਸਿੰਘ ਪਠਾਨੀਆ ਨੂੰ ਮੌਲਮੀਨ ਅਤੇ ਭਾਈ ਮਹਾਰਾਜ ਸਿੰਘ ਨੂੰ ਸਿੰਘਾਪੁਰ ਭੇਜਿਆ ਗਿਆ ਸੀ। ਮਹਾਰਾਣੀ ਜਿੰਦਾਂ ਨੂੰ ਬਨਾਰਸ, ਦੀਵਾਨ ਮੂਲਰਾਜ ਨੂੰ ਕਲਕੱਤੇ ਅਤੇ ਸਰਦਾਰ ਅਤਰ ਸਿੰਘ ਅਟਾਰੀ ਵਾਲੇ, ਦੀਵਾਨ ਬੂਟਾ ਸਿੰਘ ਅਤੇ ਹੋਰ ਸਹਿਯੋਗੀ ਸਰਦਾਰਾਂ ਨੂੰ ਇਲਾਹਾਬਾਦ ਕੈਦ ਕਰਕੇ ਰੱਖਿਆ ਗਿਆ ਸੀ। ਏਸੇ ਤਰ੍ਹਾਂ ਬਾਲਕ ਮਹਾਰਾਜਾ ਦਲੀਪ ਸਿੰਘ ਨੂੰ ਪੰਜਾਬ ਤੋਂ ਕੱਢ ਕੇ ਪਹਿਲਾਂ ਫਤਹਿਗੜ੍ਹ (ਯੂ.ਪੀ.) ਅਤੇ ਫੇਰ ਇੰਗਲੈਂਡ ਨੂੰ ਤੋਰ ਦਿੱਤਾ ਗਿਆ। ਏਥੇ ਹੀ ਬਸ ਨਹੀਂ, ਵੀਹਵੀਂ ਸਦੀ ਵਿਚ ਵੀ ਕਈ ਸੁਤੰਤਰਤਾ ਪ੍ਰੇਮੀਆਂ ਨੂੰ ਕਾਲੇ ਪਾਣੀ ਅਤੇ ਮਾਂਡਲੇ ਤੀਕ ਨਿਰਵਾਸਤ ਕੀਤਾ ਗਿਆ ਸੀ। ਗੱਲ ਕੀ ਜਿਸ ਪਾਸੋਂ ਵੀ ਅੰਗਰੇਜ਼ਾਂ ਨੂੰ ਆਪਣੇ ਸਾਮਰਾਜ ਲਈ ਖ਼ਤਰਾ ਲੱਗਦਾ ਦਿੱਸਦਾ ਸੀ, ਉਸ ਨੂੰ ਕੈਦ ਕਰਕੇ ਉਹਨਾਂ ਦੇ ਮੂਲ ਅਸਥਾਨਾਂ ਤੋਂ ਬਾਹਰ ਭੇਜ ਦਿੱਤਾ ਜਾਂਦਾ ਅਤੇ ਉਹਨਾਂ ਦਾ ਆਪਣੇ ਭਾਈਚਾਰੇ ਅਤੇ ਕਾਰਜ ਖੇਤਰ ਨਾਲੋਂ ਸੰਪਰਕ ਤੋੜਨ ਲਈ ਨਾ ਤਾਂ ਕੋਈ ਚਿੱਠੀ-ਪੱਤਰੀ ਕਰਨ ਦਿੱਤੀ ਜਾਂਦੀ ਸੀ ਅਤੇ ਨਾ ਹੀ ਕਿਸੇ ਨੂੰ ਮਿਲਣ ਹੀ ਦਿੱਤਾ ਜਾਂਦਾ ਸੀ। ਅਪ੍ਰੈਲ 1857 ਈ. ਤੋਂ ਸੁਤੰਤਰਤਾ ਲਈ ਸ਼ੁਰੂ ਹੋਈ 'ਕੂਕਾ ਲਹਿਰ' ਦੇ ਨੇਤਾਵਾਂ ਨਾਲ ਵੀ ਏਸੇ ਤਰ੍ਹਾਂ ਦਾ ਸਲੂਕ ਕੀਤਾ ਗਿਆ ਸੀ।

ਕੂਕਾ ਅੰਦੋਲਨ ਦੇ ਨਾਇਕ ਸਤਿਗੁਰੂ ਰਾਮ ਸਿੰਘ ਜੀ ਨੂੰ ਅਤੇ ਉਹਨਾਂ ਦੇ ਪ੍ਰਭਾਵਸ਼ਾਲੀ ਸੂਬਿਆਂ ਨੂੰ ਵੀ ਪੰਜਾਬ ਤੋਂ ਬਾਹਰ 'ਰਾਜਸੀ ਕੈਦੀਆਂ' ਦੇ ਤੌਰ ਤੇ ਬਿਨਾ ਕੋਈ ਮੁਕੱਦਮਾ ਚਲਾਏ ਭੇਜ ਕੇ ਅਲੱਗ ਅਲੱਗ ਥਾਵਾਂ ਤੇ ਨਜ਼ਰਬੰਦ ਕਰ ਦਿੱਤਾ ਸੀ। ਸਤਿਗੁਰੂ ਰਾਮ ਸਿੰਘ ਜੀ ਨੂੰ ਪਹਿਲਾਂ ਰੰਗੂਨ ਅਤੇ ਫੇਰ ਮਰਗੋਈ (ਬਰਮਾ) ਨਜ਼ਰਬੰਦ ਰੱਖਿਆ, ਤਿੰਨ ਸੂਬਿਆਂ-ਲੱਖਾ ਸਿੰਘ, ਜਵਾਹਰ ਸਿੰਘ ਅਤੇ ਬ੍ਰਹਮਾ ਸਿੰਘ ਨੂੰ ਬਰਮਾ ਦੇ ਇਕ ਹੋਰ ਸ਼ਹਿਰ ਮੌਲਮੀਨ ਵਿਚ ਅਤੇ ਸੂਬਾ ਕਾਹਨ ਸਿੰਘ ਅਤੇ ਸੂਬਾ ਸਾਹਿਬ ਸਿੰਘ ਨੂੰ ਅਦਨ ਭੇਜ ਦਿੱਤਾ ਸੀ। ਬਾਕੀ ਦੇ ਪੰਜਾਂ ਸੂਬਿਆਂ ਚੋਂ ਦੋ ਨੂੰ ਚੁਨਾਰ ਅਤੇ ਤਿੰਨ

ਸੂਬਿਆਂ ਨੂੰ ਅਸੀਰਗੜ੍ਹ ਦੇ ਕਿਲ੍ਹਿਆਂ ਵਿਚ ਭੇਜ ਕੇ ਕੈਦ ਕੀਤੀ ਰੱਖਿਆ। ਇਸ ਪੁਸਤਕ ਵਿੱਚ ਮੁੱਖ ਰੂਪ ਵਿੱਚ ਪੰਜਾਬ ਦੇ ਕੂਕਾ ਸੁਤੰਤਰਤਾ ਪ੍ਰੇਮੀਆਂ ਨੂੰ ਜਿਨ੍ਹਾਂ ਕਿਲ੍ਹਿਆਂ ਵਿਚ ਰੱਖਿਆ ਗਿਆ ਸੀ, ਉਹਨਾਂ ਬਾਰੇ ਜ਼ਿਕਰ ਕਰ ਰਹੇ ਹਾਂ।

ਚੁਨਾਰ ਅਤੇ ਇਲਾਹਾਬਾਦ ਉੱਤਰ ਪ੍ਰਦੇਸ਼ ਵਿਚ ਹਨ ਅਤੇ ਦੋਵੇਂ ਸ਼ਹਿਰ ਆਪਣੇ ਕਿਲ੍ਹਿਆਂ ਅਤੇ ਗੰਗਾ-ਯਮੁਨਾ ਨਦੀਆਂ ਕਰਕੇ ਵੀ ਪ੍ਰਸਿੱਧ ਹਨ। ਦੋਵੇਂ ਥਾਵਾਂ ਪ੍ਰਾਚੀਨ ਸਾਂਸਕ੍ਰਿਤਕ ਇਤਿਹਾਸ ਅਤੇ ਵਿਰਾਸਤ ਨਾਲ ਜੁੜੀਆਂ ਹੋਈਆਂ ਹਨ ਅਤੇ ਸਨਾਤਨ ਧਰਮ ਦਾ ਪ੍ਰਮੁੱਖ ਕੇਂਦਰ ਰਹੀਆਂ ਹੋਣ ਕਰਕੇ ਪ੍ਰਸਿੱਧ ਹਨ ਅਤੇ ਦੋਹਾਂ ਥਾਵਾਂ ਨੂੰ ਮੁਸਲਮਾਨਾਂ ਦੀ ਧਰਮਾਂਧਤਾ ਕਾਰਨ ਚੋਖਾ ਨੁਕਸਾਨ ਪਹੁੰਚਾਇਆ ਗਿਆ ਸੀ। ਅਸੀਰਗੜ੍ਹ ਦਾ ਕਿਲ੍ਹਾ ਖ਼ਾਨਦੇਸ਼ ਵਿਚ ਹੈ ਜੋ ਆਪਣੇ ਸਾਰੇ ਇਲਾਕੇ ਦਾ ਸਭ ਤੋਂ ਪੁਰਾਣਾ ਅਤੇ ਮਜ਼ਬੂਤ ਕਿਲ੍ਹਾ ਸੀ। ਬੁਰਹਾਨਪੁਰ ਦੇ ਨੇੜੇ ਇਹ ਕਿਲ੍ਹਾ ਕਿਸੇ ਸਮੇਂ ਦੱਖਣ ਦਾ ਦਰਵਾਜ਼ਾ ਵੀ ਅਖਵਾਉਂਦਾ ਸੀ ਅਤੇ ਇਹ ਕਈ ਮਹੱਤਵਪੂਰਨ ਲੜਾਈਆਂ ਦਾ ਮੂਕ ਗਵਾਹ ਰਿਹਾ ਹੈ।

ਪੁਰਾਤਨ ਸਮੇਂ ਤੋਂ ਮੁਗਲ ਕਾਲ ਦੇ ਸਮੇਂ ਤਕ ਕਿਲ੍ਹੇ ਮੁੱਖ ਤੌਰ ਤੇ ਸੁਰੱਖਿਆ ਨਾਲ ਜੁੜੇ ਹੋਣ ਕਰਕੇ ਫੌਜਾਂ ਰੱਖਣ, ਸ਼ਾਹੀ ਖ਼ਾਨਦਾਨਾਂ ਅਥਵਾ ਸੂਬੇਦਾਰਾਂ ਦੇ ਨਿਵਾਸ, ਆਤਮ ਰੱਖਿਆ, ਫੌਜਾਂ, ਰਸਦ ਅਤੇ ਫੌਜੀ ਸਾਜ਼ੋ-ਸਾਮਾਨ ਇਕੱਠਾ ਕਰਕੇ ਰੱਖਣ ਦੇ ਕੰਮ ਆਉਂਦੇ ਹੁੰਦੇ ਸਨ। ਜੇਲ੍ਹ-ਖ਼ਾਨਿਆਂ ਪੱਖੋਂ ਇਹਨਾਂ ਦੀ ਬਹੁਤ ਹੀ ਘੱਟ ਵਰਤੋਂ ਕੀਤੀ ਜਾਂਦੀ ਸੀ, ਪਰ ਫੇਰ ਵੀ ਹਾਲਾਤ ਨੂੰ ਦੇਖਦਿਆਂ ਹੋਇਆਂ ਇਸ ਤਰ੍ਹਾਂ ਕਦੀ ਕਦੀ ਵਰਤੋਂ ਕੀਤੀ ਜਾਇਆ ਕਰਦੀ ਰਹੀ ਸੀ। ਆਮ ਕਰਕੇ ਮੁਗ਼ਲਕਾਲ ਸਮੇਂ ਵਿਰੋਧੀਆਂ ਦਾ ਵਧ ਹੀ ਕਰ ਦਿੱਤਾ ਜਾਂਦਾ ਸੀ ਅਤੇ ਉਹਨਾਂ ਨੂੰ ਕੈਦ ਵਿਚ ਰੱਖਣ ਦੀ ਲੋੜ ਹੀ ਨਹੀਂ ਸੀ ਪੈਂਦੀ ਪਰ ਫੇਰ ਵੀ ਇਤਿਹਾਸ ਵਿਚ ਰਾਜੇ-ਮਹਾਰਾਜੇ, ਜਾਗੀਰਦਾਰਾਂ ਅਤੇ ਹੋਰ ਮਹੱਤਵਪੂਰਨ ਵਿਅਕਤੀਆਂ ਨੂੰ ਕਿਲ੍ਹਿਆਂ ਵਿਚ ਕੈਦ ਰੱਖੇ ਜਾਣ ਦੀ ਜਾਣਕਾਰੀ ਮਿਲਦੀ ਹੈ, ਜਿਵੇਂ ਗਵਾਲੀਅਰ ਦੇ ਕਿਲ੍ਹੇ ਵਿਚ ਛੇਵੇਂ ਪਾਤਸ਼ਾਹ ਸਤਿਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਕੈਦ ਰੱਖਿਆ ਗਿਆ ਸੀ, ਜਿੱਥੇ ਪਹਿਲਾਂ ਹੀ ਬਵੰਜਾਂ ਰਾਜੇ ਕੈਦਾਂ ਭੁਗਤ ਰਹੇ ਸਨ ਅਤੇ ਜਿਨ੍ਹਾਂ ਨੂੰ ਰਿਹਾ ਕਰਵਾਉਣ ਲਈ ਸਤਿਗੁਰੂ ਜੀ ਨੂੰ ਬਵੰਜਾਂ ਕਲੀਆਂ ਵਾਲਾ ਚੋਲਾ ਪਾਉਣਾ ਪਿਆ ਸੀ। ਮੁਗਲ ਬਾਦਸ਼ਾਹ ਸ਼ਾਹ ਜਹਾਨ ਵੀ ਆਪਣੀ ਜ਼ਿੰਦਗੀ ਦੇ ਆਖ਼ਰੀ ਅੱਠ ਸਾਲ ਆਗਰੇ ਦੇ ਕਿਲ੍ਹੇ ਵਿਚ ਕੈਦ ਰਿਹਾ ਸੀ ਅਤੇ ਸਿਤਾਰੇ ਦੇ ਕਿਲ੍ਹੇ ਵਿਚ ਕਈ ਜਾਗੀਰਦਾਰ ਔਰੰਗਜ਼ੇਬ ਨੇ ਕੈਦ ਕੀਤੇ ਹੋਏ ਸਨ ਜਿਨ੍ਹਾਂ 'ਚੋਂ ਜਨਵਾੜੇ ਦੇ ਦੋ ਮਰਾਠਾ ਸਰਦਾਰ ਭਰਾ ਰੁਸਤਮ ਰਾਓ ਅਤੇ ਬਾਲਾ ਰਾਓ ਵੀ ਕੈਦ ਵਿਚ ਸਨ ਅਤੇ ਇਹਨਾਂ ਦੋਹਾਂ ਭਰਾਵਾਂ ਦੀ ਚਮਤਕਾਰਿਕ ਢੰਗ ਨਾਲ

ਸਤਿਗੁਰੂ ਗੋਬਿੰਦ ਸਿੰਘ ਜੀ ਨੇ ਰਿਹਾਈ ਕਰਵਾਈ ਸੀ। ਮਰਾਠਾ ਸਰਦਾਰ ਸ਼ਿਵਾਜੀ ਨੂੰ ਕੁਛ ਸਮਾਂ ਆਗਰੇ ਦੇ ਕਿਲ੍ਹੇ ਵਿਚ ਕੈਦ ਕੱਟਣੀ ਪਈ ਸੀ।

## ਇਲਾਹਾਬਾਦ ਦਾ ਕਿਲ੍ਹਾ

ਇਲਾਹਾਬਾਦ ਦਾ ਕਿਲ੍ਹਾ ਪਰਾਗਰਾਜ ਵਿਚ, ਜਿਸ ਨੂੰ ਅਲਾਹਾਬਾਦ ਅਤੇ ਫੇਰ ਇਲਾਹਾਬਾਦ ਕਿਹਾ ਜਾਣ ਲੱਗ ਪਿਆ, ਗੰਗਾ ਅਤੇ ਯਮੁਨਾ ਨਦੀਆਂ ਦੇ ਸੰਗਮ ਤੇ ਸਥਿੱਤ ਹੈ। ਪਰਾਗਰਾਜ ਇਕ ਹਿੰਦੂ ਤੀਰਥ ਸਥੱਲ ਹੈ ਅਤੇ ਏਥੇ ਦੋਵੇਂ ਨਦੀਆਂ ਦੇ ਸੰਗਮ ਤੇ ਮੇਲੇ ਪ੍ਰਾਚੀਨ ਕਾਲ ਤੋਂ ਹੀ ਲੱਗਦੇ ਆ ਰਹੇ ਹਨ। ਇਸ ਸਥਾਨ ਨੂੰ ਤ੍ਰਿਬੇਣੀ ਵੀ ਆਖਦੇ ਹਨ ਅਤੇ ਇਹ ਪਵਿੱਤਰ ਪੌਰਾਣਿਕ ਸਥਾਨ ਹੈ। ਕੁੰਭ ਦਾ ਵੱਡਾ ਮੇਲਾ ਏਥੇ ਲਗਦਾ ਹੈ ਅਤੇ ਲੱਖਾਂ ਦੀ ਗਿਣਤੀ ਵਿਚ ਸ਼ਰਧਾਲੂਜਨ ਇਸ ਤ੍ਰਿਬੇਣੀ ਤੇ ਆ ਕੇ ਇਸ਼ਨਾਨ, ਦਾਨ ਅਤੇ ਪੂਜਾ ਪਾਠ ਕਰਦੇ ਹਨ। ਏਥੇ ਇਸ਼ਨਾਨ ਕਰਨਾ ਬਹੁਤ ਪਵਿੱਤਰ ਮੰਨਿਆ ਜਾਂਦਾ ਹੈ ਅਤੇ ਹਰ ਮੱਸਿਆ/ਸੰਗਰਾਂਦ ਅਤੇ ਗ੍ਰਹਿਣ ਸਮੇਂ ਲੋਕ ਆ ਕੇ ਇਸ਼ਨਾਨ ਕਰ ਪੂਜਾ ਪਾਠ ਕਰਕੇ ਦਾਨ ਕਰਦੇ ਹਨ। ਕਿਸੇ ਸਮੇਂ ਤ੍ਰਿਬੇਣੀ ਸੰਗਮ ਵਾਲੀ ਥਾਂ ਤੇ ਅਨੇਕਾਂ ਹਿੰਦੂ ਮੰਦਰ ਹੁੰਦੇ ਸਨ ਅਤੇ ਇਕ ਕਿਲ੍ਹਾ ਵੀ ਹੁੰਦਾ ਸੀ ਜੋ ਸਮੇਂ ਦੀ ਗਰਦ ਵਿਚ ਸਮਾ ਗਏ ਅਥਵਾ ਸਮੇਂ ਦੇ ਗੇੜ ਸਦਕਾ ਮੁਸਲਮਾਨਾਂ ਨੇ ਤੋੜ ਕੇ ਆਪਣੇ ਥਾਂ ਬਣਾ ਲਏ। ਪਰ ਫੇਰ ਵੀ ਇਸ ਥਾਂ ਦੀ ਧਾਰਮਿਕ ਮਹੱਤਤਾ ਕਾਇਮ ਚਲੀ ਆਉਂਦੀ ਹੈ।

ਵਰਤਮਾਨ ਸਮੇਂ ਸੰਗਮ ਤੇ ਜੋ ਕਿਲ੍ਹਾ ਬਣਿਆ ਹੋਇਆ ਹੈ ਇਸ ਨੂੰ ਪ੍ਰਸਿੱਧ ਮੁਗਲ ਬਾਦਸ਼ਾਹ ਅਕਬਰ ਨੇ ਬਣਵਾਇਆ ਸੀ। ਸੁਰੱਖਿਆ ਪੱਖੋਂ ਕਿਲ੍ਹਾ ਗੰਗਾ ਅਤੇ ਯਮੁਨਾ ਨਦੀਆਂ ਦੇ ਮਿਲਨ ਸਥੱਲ ਤੇ ਬਣਾਇਆ ਗਿਆ ਸੀ ਤਾਂ ਜੋ ਕਿਲ੍ਹੇ ਦੇ ਦੋ ਪਾਸਿਆਂ ਤੋਂ ਤਾਂ ਨਿਸਚਿੰਤ ਹੋਇਆ ਜਾ ਸਕੇ ਕਿ ਇਹਨਾਂ ਪਾਸਿਆਂ ਤੋਂ ਹਮਲਾਵਾਰਾਂ ਦਾ ਕਿਲ੍ਹੇ ਤੇ ਹਮਲਾ ਕਰਨਾ ਸੌਖਾ ਨਹੀਂ ਹੋਵੇਗਾ। ਯਮੁਨਾ ਨਦੀ ਅੱਜ ਵੀ ਇਲਾਹਾਬਾਦ ਦੇ ਕਿਲ੍ਹੇ ਦੀ ਦੀਵਾਰ ਦੇ ਨਾਲ-ਨਾਲ ਹੀ ਵਗਦੀ ਹੈ, ਪਰ ਸਮੇਂ ਦੇ ਪ੍ਰਭਾਵ ਨਾਲ ਗੰਗਾ ਨਦੀ ਥੋੜੀ ਪਰ੍ਹੇ ਚਲੀ ਗਈ ਹੋਈ ਹੈ ਅਤੇ ਇੰਜ ਗੰਗਾ-ਯਮੁਨਾ ਨਦੀਆਂ ਦਾ ਸੰਗਮ ਸਥਾਨ ਤ੍ਰਿਬੇਣੀ ਵੀ ਕਿਲ੍ਹੇ ਦੀ ਨੁੱਕਰ ਤੋਂ ਹਟ ਕੇ ਲਗਪਗ ਸੌ ਕੁ ਮੀਟਰ ਅੱਗੇ ਚਲਾ ਗਿਆ ਹੋਇਆ ਹੈ। ਗੰਗਾ-ਯਮੁਨਾ ਨਦੀਆਂ ਦਾ ਮਿਲਨ-ਸਥਾਨ ਤ੍ਰਿਬੇਣੀ ਹਿੰਦੂਆਂ ਦਾ ਵੱਡਾ ਪਵਿੱਤਰ ਤੀਰਥ ਹੈ ਅਤੇ ਟੂਰਿਸਟਾਂ ਦੇ ਆਕਰਸ਼ਣ ਦਾ ਕੇਂਦਰ ਵੀ। ਹਰ ਸਾਲ ਕਰੋੜਾਂ ਸ਼ਰਧਾਲੂ ਏਥੇ ਸੰਗਮ ਤੇ ਆ ਕੇ ਡੁਬਕੀ ਲਗਾਉਂਦੇ ਹਨ ਅਤੇ ਆਪਣੇ ਪਾਪਾਂ ਨੂੰ ਧੋ ਕੇ ਪਰਮਪਿਤਾ ਪਰਮਾਤਮਾ ਅੱਗੇ ਪ੍ਰਾਰਥਨਾ ਕਰਕੇ ਦਾਨ-ਪੁੰਨ ਕਰਦੇ ਹਨ।

## ਚੁਨਾਰ ਦਾ ਕਿਲ੍ਹਾ

ਚੁਨਾਰ ਦਾ ਕਿਲ੍ਹਾ ਬਨਾਰਸ ਦੇ ਨੇੜੇ ਹੈ ਅਤੇ ਇਹ ਵੀ ਪੌਰਾਣਿਕ ਸਥਾਨ ਰਿਹਾ ਹੈ। ਗੰਗਾ ਨਦੀ ਦੇ ਕੰਢੇ ਤੇ ਛੋਟੀ ਜਿਹੀ ਪਹਾੜੀ ਤੇ ਬਣਿਆ ਇਹ ਕਿਲ੍ਹਾ ਚੁਨਾਰ ਘਾਟ ਦੇ ਬਿਲਕੁਲ ਨੇੜੇ ਹੈ ਅਤੇ ਇਹ ਘਾਟ ਸਦੀਆਂ ਤੋਂ ਉਸ ਇਲਾਕੇ ਦੇ ਲੋਕਾਂ ਨੂੰ ਗੰਗਾ ਪਾਰ ਕਰਵਾਉਣ ਲਈ ਵਰਤੀਂਦਾ ਰਿਹਾ ਹੈ। ਇਸ ਇਲਾਕੇ ਅਤੇ ਘਾਟ ਦੇ ਨਾਂ ਕਰਕੇ ਹੀ ਕਿਲ੍ਹੇ ਦੇ ਨੇੜੇ ਦੀ ਅਬਾਦੀ ਵਾਲੇ ਨਗਰ ਨੂੰ ਚੁਨਾਰ ਕਿਹਾ ਜਾਂਦਾ ਹੈ। ਅੱਜ ਵੀ ਏਥੇ ਚੁਨਾਰ-ਘਾਟ ਤੋਂ ਲੱਖਾਂ ਲੋਕ ਸਟੀਮਰ ਅਤੇ ਕਿਸ਼ਤੀਆਂ ਰਾਹੀਂ ਹੀ ਆਰ-ਪਾਰ ਜਾਂਦੇ ਹਨ, ਪੱਕਾ ਪੁਲ ਕੋਈ ਨਹੀਂ ਹੈ। ਇਸ ਥਾਂ ਤੇ ਆਵਾਜਾਈ ਨੂੰ ਧਿਆਨ ਵਿਚ ਰੱਖਦਿਆਂ ਹੋਇਆਂ ਇਕ ਪੱਕਾ ਪੁਲ ਬਣਾਏ ਜਾਣ ਦੀ ਤਿਆਰੀ ਹੋਈ ਹੈ ਅਤੇ ਇਕ ਦੋ ਪਿਲਰ ਵੀ ਬਣਨੇ ਸ਼ੁਰੂ ਹੋਏ ਹਨ।

ਗੰਗਾ ਨਦੀ ਦੇ ਕੰਢੇ ਚੁਨਾਰ ਦਾ ਕਿਲ੍ਹਾ ਇਕ ਛੋਟੀ ਲਬੂਤਰ ਜਿਹੀ ਪਹਾੜੀ ਉੱਤੇ ਬਣਿਆ ਹੋਇਆ ਹੈ ਅਤੇ ਹਿੰਦੁਸਤਾਨ ਦੇ ਮਜ਼ਬੂਤ ਕਿਲ੍ਹਿਆਂ ਵਿਚ ਇਸ ਕਿਲ੍ਹੇ ਦਾ ਸ਼ੁਮਾਰ ਹੁੰਦਾ ਹੈ। ਇਕ ਸਮੇਂ ਹੁਮਾਯੂੰ ਨੇ ਇਸ ਨੂੰ ਸਰ ਕਰਨ ਲਈ ਛੇ ਮਹੀਨੇ ਘੇਰਾ ਪਾਈ ਰੱਖਿਆ ਸੀ, ਪਰ ਫੇਰ ਵੀ ਉਹ ਸਫਲ ਨਹੀਂ ਸੀ ਹੋ ਸਕਿਆ। ਚੁਨਾਰ ਦਾ ਕਿਲ੍ਹਾ ਇਲਾਹਾਬਾਦ ਦੇ ਕਿਲ੍ਹੇ ਤੋਂ ਕਾਫੀ ਪਹਿਲਾਂ ਦਾ ਬਣਿਆ ਹੋਇਆ ਹੈ ਅਤੇ ਪੰਜਾਬ ਦੇ ਇਤਿਹਾਸ ਨਾਲ ਇਸ ਦੀ ਸਾਂਝ ਪਈ ਮਹਾਰਾਜਾ ਰਣਜੀਤ ਸਿੰਘ ਦੀ ਵਿਧਵਾ ਮਹਾਰਾਣੀ ਜਿੰਦਾਂ ਦੇ ਏਥੇ ਕੈਦ ਰੱਖੇ ਜਾਣ ਕਰਕੇ ਅਤੇ ਏਥੋਂ ਉਸਦੇ ਫਰਾਰ ਹੋ ਜਾਣ ਕਰਕੇ ਇਹ ਕਿਲ੍ਹਾ ਸਾਰੇ ਪੰਜਾਬ ਵਿਚ ਚਰਚਿਤ ਹੋ ਗਿਆ। ਇਸ ਤੋਂ ਬਾਅਦ ਪੰਜਾਬ ਤੋਂ ਕੈਦ ਕਰਕੇ ਨਿਰਵਾਸਤ ਕਰ ਨਜ਼ਰਬੰਦ ਕੀਤੇ ਗਏ ਦੇਸ਼ ਭਗਤ ਕੂਕੇ ਕੈਦੀਆਂ ਦੇ ਏਥੇ ਰੱਖੇ ਜਾਣ ਨਾਲ ਇਸ ਥਾਂ ਦਾ ਪੰਜਾਬ ਦੇ ਸੁਤੰਤਰਤਾ ਸੰਘਰਸ਼ ਦੇ ਇਤਿਹਾਸ ਨਾਲ ਜੁੜਾਓ ਹੋਰ ਵੀ ਗਹਿਰਾ ਹੋ ਗਿਆ। ਹੋਰ ਵੀ ਕਈ ਰਾਜਸੀ ਕੈਦੀ ਏਥੇ ਰੱਖੇ ਗਏ ਸਨ।

## ਜਾਣ ਦਾ ਸਬੱਬ ਬਣਿਆ

ਪਿਛਲੇ ਕੁਝ ਸਮੇਂ ਤੋਂ ਸ੍ਰੀ ਭੈਣੀ ਸਾਹਿਬ ਦੀ ਨੁਹਾਰ ਬਦਲ ਰਹੀ ਹੈ। ਏਥੇ ਹਰ ਆਉਣ ਜਾਣ ਵਾਲੇ ਸਿੱਖਾਂ ਨੂੰ ਹੋਈਆਂ ਅਤੇ ਹੋ ਰਹੀਆਂ ਨਵੀਨ ਇਤਿਹਾਸਕ ਅਤੇ ਡੇਰੇ ਦੀਆਂ ਉਸਾਰੀਆਂ ਬਦੋ-ਬਦੀ ਧਿਆਨ ਖਿੱਚ ਲੈਂਦੀਆਂ ਹਨ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਨਿਵਾਸ ਅਸਥਾਨ ਅਤੇ ਇਸ ਦੇ ਨਾਲ ਲੱਗਦਾ ਰਿਹਾਇਸ਼ਗਾਹ ਦਾ ਇਲਾਕਾ ਨਵੀਂ ਨੁਹਾਰ ਦੇ ਰਿਹਾ ਹੈ। ਲੰਗਰ ਵਾਲੀ ਥਾਂ ਅਤੇ ਰਿਹਾਇਸ਼ਾਂ ਵਾਲੀ

ਪੁਰਾਤਨ ਜਗ੍ਹਾ, ਡਿਓੜ੍ਹੀ ਅਤੇ ਹਲਟੀ ਵਾਲਾ ਖੂਹ, ਵੱਡਾ ਲੰਗਰ ਹਾਲ, ਤਬੇਲੇ ਵਾਲੀ ਥਾਂ ਆਦਿ ਸਪਸ਼ਟ ਰੂਪ ਵਿਚ ਬਦਲਾਅ ਦੇਖਣ ਨੂੰ ਮਿਲ ਰਿਹਾ ਹੈ। ਡੇਰੇ ਕੋਠੀ ਵੱਲ ਨੂੰ ਜਾਂਦਿਆਂ ਪ੍ਰਬੰਧਕੀ ਬਲਾਕ ਅਤੇ ਸੁਆਗਤੀ ਬਲਾਕ ਨਵੇਂ ਯੁਗ ਵੱਲ ਸੰਕੇਤ ਕਰ ਰਹੇ ਹਨ। ਬਾਗ ਵਾਲੀ ਕੋਠੀ ਦੇ ਨੇੜੇ ਦੀ ਥਾਂ ਦੀ ਦਿੱਖ ਬਦਲ ਰਹੀ ਹੈ, ਰਾਮਸਰ ਦਾ ਚੌਗਿਰਦਾ ਨਵਾਂ ਲੱਗ ਰਿਹਾ ਹੈ ਅਤੇ ਪ੍ਰਤਾਪ ਮੰਦਰ ਦੀ ਨਵ ਨੁਹਾਰ, ਵਰਨੀਆਂ ਅਤੇ ਹਵਨ ਵਾਲੀ ਥਾਂ ਵੀ ਪਹਿਲੇ ਵਰਗੀ ਨਹੀਂ ਸਗੋਂ ਨਵੀਂ-ਨਵੀਂ ਨਜ਼ਰੀਂ ਪੈਂਦੀ ਹੈ। ਇਹਨਾਂ ਤੋਂ ਇਲਾਵਾ ਹੋਰ ਵੀ ਬਦਲਾਅ ਹੋ ਰਹੇ ਹਨ ਅਥਵਾ ਹੋਣੇ ਹਨ। ਸ੍ਰੀ ਭੈਣੀ ਸਾਹਿਬ ਡੇਰੇ ਦੀ ਸਾਰੀ ਹੋ ਰਹੀ ਉਸਾਰੀ ਦੀ ਕਮਾਨ ਸੰਤ ਜਗਤਾਰ ਸਿੰਘ ਜੀ ਦੇ ਹੱਥਾਂ ਵਿਚ ਹੈ ਅਤੇ ਉਹ ਲਗਾਤਾਰ ਇਹਨਾਂ ਹੋਣ ਵਾਲੇ ਸੰਬੰਧਤ ਕੰਮਾਂ ਅਤੇ ਯਤਨਾਂ ਵਿਚ ਲੱਗੇ ਹੋਏ ਹਨ। ਸਮੇਂ ਸਮੇਂ ਸ੍ਰੀ ਉਦੈ ਸਿੰਘ ਜੀ ਦੀ ਸਲਾਹ ਅਤੇ ਪ੍ਰਵਾਨਗੀ ਵੀ ਲਈ ਜਾ ਰਹੀ ਹੈ। ਜਿੱਥੇ ਜ਼ਰੂਰਤ ਹੋਵੇ ਨਵੀਨ ਕੰਮਾਂ ਲਈ ਸਰਕਾਰੀ ਸਹਿਯੋਗ ਵੀ ਲੈਣ ਦੇ ਯਤਨ ਕੀਤੇ ਜਾ ਰਹੇ ਹਨ।

ਸ੍ਰੀ ਭੈਣੀ ਸਾਹਿਬ ਨੂੰ 'ਟੂਰਿਸਟ ਕੰਪਲੈਕਸ' ਬਣਾਏ ਜਾਣ ਦਾ ਨਿਰਨਾ ਭਾਰਤ ਸਰਕਾਰ ਨੇ ਕੀਤਾ ਹੈ ਜਿਸ ਵਿਚ ਰਾਜ ਸਰਕਾਰ ਅਤੇ ਕੇਂਦਰ ਦੀਆਂ ਸਰਕਾਰਾਂ ਸਹਿਯੋਗ ਕਰ ਰਹੀਆਂ ਹਨ। ਇਸ ਲਈ ਵੀ ਜ਼ਰੂਰੀ ਹੋ ਜਾਂਦਾ ਹੈ ਕਿ ਸ੍ਰੀ ਭੈਣੀ ਸਾਹਿਬ ਦੀ ਨੁਹਾਰ ਦਿਲ ਖਿੱਚਵੀਂ, ਸੁੰਦਰ ਅਤੇ ਜਾਣਕਾਰੀ ਭਰਪੂਰ ਹੋਵੇ ਤਾਂ ਜੋ ਏਥੇ ਆਉਣ ਵਾਲੇ ਟੂਰਿਸਟਾਂ ਅਤੇ ਸ਼ਰਧਾਲੂਆਂ ਨੂੰ ਵਧੀਆ ਸਹੂਲਤਾਂ ਅਤੇ ਜਾਣਕਾਰੀਆਂ ਮਿਲ ਸਕਣ, ਵਧੀਆ ਵਾਤਾਵਰਨ ਮਿਲ ਸਕੇ। ਸਰਕਾਰਾਂ ਨੇ ਤਾਂ ਲੋੜੀਂਦਾ ਸੰਭਵ ਸਹਿਯੋਗ ਹੀ ਕਰਨਾ ਹੁੰਦਾ ਹੈ, ਵਿਓਂਤ ਤਾਂ ਪੰਥਕ ਜੁੰਮੇਵਾਰਾਂ ਵੱਲੋਂ ਹੀ ਬਣਾਈ ਜਾਂਦੀ ਹੈ, ਉੱਦਮ ਵੀ ਇਹਨਾਂ ਨੇ ਹੀ ਕਰਨਾ ਹੁੰਦਾ ਹੈ।

ਪਿਛਲੇ ਦਿਨੀਂ ਕੇਂਦਰ ਸਰਕਾਰ ਦੀ ਟੂਰਿਜ਼ਮ ਮਨਿਸਟ੍ਰੀ ਵੱਲੋਂ ਪੰਜਾਬ ਸਰਕਾਰ ਦੀ ਭੇਜੀ ਰਿਪੋਰਟ ਅਨੁਸਾਰ ਸ੍ਰੀ ਭੈਣੀ ਸਾਹਿਬ ਵਿਖੇ ਟੂਰਿਸਟ ਸੁਆਗਤ ਕੇਂਦਰ, ਨੇੜੇ-ਤੇੜੇ ਦਾ ਇਲਾਕਾ ਸੁਧਾਰਨ, ਜਨਤਕ ਸਹੂਲਤਾਂ (ਬਾਥਰੂਮ ਅਤੇ ਪੀਣ ਵਾਲੇ ਪਾਣੀ), ਸਾਈਨ ਬੋਰਡਾਂ ਆਦਿ ਨੂੰ ਸੁਧਾਰਨ ਅਤੇ ਬਣਾਉਣ ਲਈ ਗ੍ਰਾਂਟ ਮੰਜ਼ੂਰ ਹੋਈ ਹੈ। ਇਸ ਦੇ ਨਾਲ-ਨਾਲ ਕੇਂਦਰ ਸਰਕਾਰ ਵੱਲੋਂ ਸ੍ਰੀ ਭੈਣੀ ਸਾਹਿਬ ਵਿਖੇ ਵਧੀਆ 'ਮਿਊਜ਼ੀਅਮ' ਅਤੇ 'ਲਾਈਟ ਐਂਡ ਸਾਊਂਡ' ਪ੍ਰੋਗ੍ਰਾਮਾਂ ਨੂੰ ਅਮਲੀ ਰੂਪ ਦੇਣ ਦੀਆਂ ਤਿਆਰੀਆਂ ਕੀਤੀਆਂ ਜਾ ਰਹੀਆਂ ਹਨ। ਇਸ ਸਾਰੇ ਉੱਦਮ ਦੇ ਕੇਂਦਰ ਵਿਚ ਸ੍ਰੀ ਉਦੈ ਸਿੰਘ ਜੀ ਅਤੇ ਸੰਤ ਜਗਤਾਰ ਸਿੰਘ ਜੀ ਹਨ ਅਤੇ ਭੱਜ ਦੌੜ ਅਤੇ ਸਰਕਾਰੇ ਦਰਬਾਰੇ ਜਾਣ ਵਾਲਿਆਂ ਵਿਚ ਸ. ਹਰਵਿੰਦਰ ਸਿੰਘ ਹੰਸਪਾਲ ਅਤੇ ਪ੍ਰੀਤਮ ਸਿੰਘ

ਔਲਖ ਹਨ। ਉਸਾਰੀ ਬਾਰੇ ਕੰਮਾਂ ਦੀ ਸੰਤ ਜਗਤਾਰ ਸਿੰਘ ਜੀ ਨਿਗਰਾਨੀ ਕਰਦੇ ਹਨ। ਸ੍ਰੀ ਭੈਣੀ ਸਾਹਿਬ ਵਿਖੇ ਟੂਰਿਸਟ ਕੰਪਲੈਕਸ, ਮਿਊਜ਼ੀਅਮ ਅਤੇ ਲਾਈਟ ਐਂਡ ਸ਼ਾਊਂਡ ਵਰਗੇ ਦਿਲ ਖਿਚਵੇਂ ਕੰਮ ਪੂਰੇ ਹੋ ਜਾਣ ਉਪਰੰਤ ਵੱਡੀ ਗਿਣਤੀ ਵਿਚ ਹਰ ਤਰ੍ਹਾਂ ਦੇ ਲੋਕਾਂ ਨੇ ਆਉਂਦੇ ਰਹਿਣਾ ਹੈ। ਇਸ ਗੱਲ ਨੂੰ ਧਿਆਨ ਵਿਚ ਰੱਖਦਿਆਂ ਹੋਇਆਂ ਉਸਾਰੀ ਆਦਿ ਕੰਮਾਂ ਤੋਂ ਇਲਾਵਾ ਨਾਮਧਾਰੀ ਲਹਿਰ ਦੇ ਇਤਿਹਾਸਿਕ/ਸਮਾਜਿਕ/ਧਾਰਮਿਕ ਦ੍ਰਿਸ਼ਟੀਕੋਣ ਤੋਂ ਕੁਝ ਦਿਲ ਖਿਚਵੇਂ ਮਾਡਲ ਬਣਾਏ ਜਾਣ ਦਾ ਵਿਚਾਰ ਬਣਿਆ ਹੈ ਤਾਂ ਜੋ ਸ੍ਰੀ ਭੈਣੀ ਸਾਹਿਬ ਆਉਣ ਵਾਲੇ ਲੋਕ ਇਕੋ ਥਾਂ ਤੇ ਹੀ ਅਲੱਗ-ਅਲੱਗ ਪਰ ਮਹੱਤਵਪੂਰਨ ਘਟਨਾਵਾਂ ਦੀ ਜਾਣਕਾਰੀ ਲੈ ਸਕਣ।

ਵਰਤਮਾਨ ਸਮੇਂ ਵਿਚ 'ਵਿਜ਼ਨ' ਜਾਣਕਾਰੀਆਂ ਨੂੰ ਤੁਰੰਤ ਗ੍ਰਹਿਣ ਕਰਨ ਦਾ ਮਹੱਤਵਪੂਰਨ ਜ਼ਰੀਆ ਹੈ ਅਤੇ ਦੇਖਣ ਨਾਲ ਹੀ ਗਹਿਰਾਈ ਨਾਲ ਸਭ ਕੁਝ ਸਮਝ ਆ ਜਾਂਦਾ ਹੈ, ਦੱਸਣ ਦੀ ਲੋੜ ਹੀ ਨਹੀਂ ਪੈਂਦੀ। ਇਸ ਗੱਲ ਨੂੰ ਧਿਆਨ ਵਿਚ ਰੱਖਦਿਆਂ ਹੋਇਆਂ ਸ੍ਰੀ ਭੈਣੀ ਸਾਹਿਬ ਇਕੋ ਥਾਂ ਤੇ ੮-10 ਮਾਡਲ ਬਣਾਏ ਜਾਣ ਦੀ ਵਿਚਾਰ ਬਣੀ ਹੈ ਜੋ ਨਾਮਧਾਰੀ ਸਮਾਜ ਦੇ ਇਤਿਹਾਸ ਨਾਲ ਸੰਬੰਧਤ ਹੋਣ, ਦੇਸ਼ ਦੀ ਸੁਤੰਤਰਤਾ ਅਤੇ ਧਾਰਮਿਕ, ਸਮਾਜਿਕ ਘਟਨਾਵਾਂ ਨਾਲ ਸੰਬੰਧਤ ਹੋਣ। ਇਹ ਮਾਡਲ ਜਾਣਕਾਰੀ ਭਰਪੂਰ ਅਤੇ ਏਥੇ ਆਉਣ ਵਾਲੇ ਟੂਰਿਸਟਾਂ ਦੇ ਖਿੱਚ ਦਾ ਕੇਂਦਰ ਬਣਨਗੇ। ਇਹਨਾਂ ਵਿਚ ਸ਼ਹੀਦੀ ਅਸਥਾਨ ਮਲੇਰਕੋਟਲਾ, ਬੱਸੀਆਂ ਕੋਠੀ ਜਿੱਥੇ ਰਾਏਕੋਟ ਕੇਸ ਨਾਲ ਸੰਬੰਧਤ ਨਾਮਧਾਰੀ ਸਿੰਘਾਂ ਤੇ ਮੁਕੱਦਮਾ ਚੱਲਿਆ ਸੀ, ਲੁਧਿਆਣਾ ਰੇਲਵੇ ਸਟੇਸ਼ਨ ਅਤੇ ਸ਼ਹੀਦੀ ਅਸਥਾਨ ਵਾਲੀ ਜੇਲ੍ਹ, ਅੰਮ੍ਰਿਤਸਰ ਦਾ ਸ਼ਹੀਦੀ ਅਸਥਾਨ, ਇਲਾਹਾਬਾਦ, ਚੁਨਾਰ ਅਤੇ ਅਸੀਰਗੜ੍ਹ ਕਿਲ੍ਹਿਆਂ ਦੇ ਮਾਡਲ, ਜਿੱਥੇ ਨਾਮਧਾਰੀ ਸੂਰਮੇਂ 'ਸਟੇਟ ਪ੍ਰਿਜ਼ਨਰਜ਼' ਵਜੋਂ ਰੱਖੇ ਗਏ ਸਨ, ਰੰਗੂਨ ਅਤੇ ਮਰਗੋਈ ਵਾਲੇ ਬੰਗਲੇ ਜਿੱਥੇ ਸਤਿਗੁਰੂ ਰਾਮ ਸਿੰਘ ਜੀ ਨੂੰ ਨਜ਼ਰਬੰਦ ਰੱਖਿਆ ਗਿਆ ਸੀ, ਇਹਨਾਂ ਸਾਰੀਆਂ ਥਾਵਾਂ ਦੇ ਮਾਡਲ ਬਣਾਏ ਜਾ ਰਹੇ ਹਨ। ਰੰਗੂਨ ਅਤੇ ਮਰਗੋਈ ਵਿਖੇ ਉਹਨਾਂ ਥਾਵਾਂ ਦੀ ਜਾਣਕਾਰੀ ਮੇਰੇ (ਜਸਵਿੰਦਰ ਸਿੰਘ ਹਿਸਟੋਰੀਅਨ) ਪਾਸ ਮੌਜੂਦ ਹੈ। ਬੱਸੀਆਂ ਵਾਲੀ ਕੋਠੀ ਦੀ ਮੈਂ ਫੋਟੋਗ੍ਰਾਫੀ ਕੀਤੀ ਹੋਈ ਸੀ ਜਿਸ ਵਿਚ ਉਸ ਥਾਂ ਦੀ ਵਿਸਤ੍ਰਿਤ ਜਾਣਕਾਰੀ ਮਿਲਦੀ ਹੈ। ਇਲਾਹਾਬਾਦ, ਚੁਨਾਰ ਅਤੇ ਅਸੀਰਗੜ੍ਹ ਬਾਰੇ ਕਈ ਦਸਤਾਵੇਜ਼ ਤਾਂ ਮੇਰੇ ਪਾਸ ਸਨ, ਪਰ ਥਾਵਾਂ ਦੀ ਬਣਤਰ ਲੋੜੀਂਦੀ ਜਾਣਕਾਰੀ ਕਰਨੀ ਰਹਿੰਦੀ ਸੀ ਅਤੇ ਇਹਨਾਂ ਸਥਾਨਾਂ ਤੇ ਜਾਣ ਦਾ ਪ੍ਰਬੰਧ ਸੰਤ ਜਗਤਾਰ ਸਿੰਘ ਜੀ ਨੇ ਕਰ ਦਿੱਤਾ।

ਗੁਰਦੇਵ ਸਿੰਘ ਰੂਪਰਾਏ ਦਿੱਲੀ ਰਹਿੰਦੇ ਹਨ ਅਤੇ ਲਕੜੀ ਦੇ ਕੰਮ ਦੇ

ਮਾਹਿਰ ਕਾਰੀਗਰ ਹਨ। ਬੜਾ ਹੀ ਵਧੀਆ ਫਰਨੀਚਰ ਅਤੇ ਡੈਕੋਰੇਸ਼ਨ ਦਾ ਕੰਮ ਕਰਦੇ ਹਨ। ਮੇਰੇ ਪਾਸ ਰੰਗੂਨ, ਜਿਸ ਬੰਗਲੇ ਵਿਚ ਸਤਿਗੁਰੂ ਰਾਮ ਸਿੰਘ ਜੀ ਨੂੰ 'ਸ਼ਾਹੀ ਕੈਦੀ' ਵਜੋਂ ਰੱਖਿਆ ਗਿਆ ਸੀ, ਉਸ ਬੰਗਲੇ ਦਾ ਨਕਸ਼ਾ ਹੈ ਸੀ ਅਤੇ ਉੱਥੇ ਕਿੰਨੇ ਕਮਰੇ ਸਨ, ਉਹਨਾਂ ਦੀ ਲੰਬਾਈ ਚੌੜਾਈ ਕੀ ਸੀ, ਇਸ ਸਭ ਦਾ ਵੇਰਵਾ ਮੈਂ ਨੈਸ਼ਨਲ ਆਰਕਾਈਵਜ਼ ਚੋਂ ਕਢਵਾਇਆ ਹੋਇਆ ਸੀ ਅਤੇ ਉਸਦੇ ਆਧਾਰ ਤੇ ਬੰਗਲੇ ਦਾ ਮਾਡਲ ਬਣਾਉਣ ਦੀ ਸੋਚ ਰਿਹਾ ਸਾਂ। ਇਕ ਦਿਨ ਗੁਰਦੇਵ ਸਿੰਘ ਮੇਰੇ ਘਰ ਆਏ ਅਤੇ ਉਪਰੋਕਤ ਜਾਣਕਾਰੀਆਂ ਦੇਖ ਕੇ ਮਾਡਲ ਬਣਾਉਣ ਦੀ ਇੱਛਾ ਪ੍ਰਗਟ ਕੀਤੀ ਅਤੇ ਅਸਾਂ ਦੋਹਾਂ ਨੇ ਰਲ ਕੇ 'ਰੰਗੂਨ ਵਾਲੇ ਬੰਗਲੇ' ਦਾ ਮਾਡਲ ਤਿਆਰ ਕੀਤਾ ਅਤੇ ਇਸ ਨੂੰ ਸ੍ਰੀ ਭੈਣੀ ਸਾਹਿਬ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਭੇਟ ਕਰ ਦਿਤਾ ਸੀ। ਇਹ ਮਾਡਲ ਅੱਜ ਵੀ ਸ਼੍ਰੀ ਭੈਣੀ ਸਾਹਿਬ ਨਵੇਂ ਬਣੇ ਰਾਮ ਮੰਦਰ ਵਿਚ ਪਿਆ ਹੋਇਆ ਹੈ। ਉਪਰੋਕਤ ਦੱਸੇ ਗਏ ਮਾਡਲਾਂ ਨੂੰ ਬਣਾਉਣ ਲਈ ਲੋੜੀਂਦੀ ਇਤਿਹਾਸਿਕ ਜਾਣਕਾਰੀ ਇਕੱਠੀ ਕਰਨ ਦਾ ਕੰਮ ਜਸਵਿੰਦਰ ਸਿੰਘ ਅਤੇ ਮੋਨੋਮੈਂਟ ਬਣਾਉਣ ਲਈ ਗੁਰਦੇਵ ਸਿੰਘ ਰੂਪਰਾਏ ਦੀ ਡਿਊਟੀ ਲੱਗੀ। ਇਸ ਤਰ੍ਹਾਂ ਇਲਾਹਾਬਾਦ, ਚੁਨਾਰ ਅਤੇ ਅਸੀਰਗੜ੍ਹ ਜਾ ਕੇ ਭਰਪੂਰ ਜਾਣਕਾਰੀਆਂ ਇਕੱਤ੍ਰ ਕਰਨ ਦਾ ਸਬੱਬ ਬਣ ਗਿਆ।

ਇਲਾਹਾਬਾਦ, ਚੁਨਾਰ ਅਤੇ ਅਸੀਰਗੜ੍ਹ ਕਿਲ੍ਹੇ ਅਤੇ ਉਹਨਾਂ ਵਿਚ ਰੱਖੇ ਗਏ 'ਦੇਸ਼ ਭਗਤ ਕੂਕਿਆਂ' ਬਾਰੇ ਪ੍ਰਮਾਣੀਕ ਦਸਤਾਵੇਜ਼ ਨੈਸ਼ਨਲ ਆਰਕਾਈਵਜ਼, ਨਵੀਂ ਦਿੱਲੀ ਤੋਂ ਹੋਰ ਕਢਵਾ ਲਏ ਗਏ ਜਿਨ੍ਹਾਂ ਵਿਚ ਕਿਲ੍ਹਿਆਂ ਵਿਚ ਭੇਜੇ ਜਾਣ ਵਾਲੇ 'ਰਾਜਸੀ ਕੈਦੀਆਂ' ਬਾਰੇ 1872 ਈ. ਦੇ ਹੁਕਮ ਅਤੇ ਵਾਰੰਟ ਸਨ ਤਾਂ ਜੋ ਉਪਰੋਕਤ ਥਾਵਾਂ ਤੇ ਜਾਣ ਤੇ ਇਹਨਾਂ ਪ੍ਰਮਾਣੀਕ ਦਸਤਾਵੇਜ਼ਾਂ ਦੇ ਆਧਾਰ ਤੇ ਜਾਣਕਾਰੀਆਂ ਇਕੱਤਰ ਕੀਤੀਆਂ ਜਾ ਸਕਣ ਅਤੇ ਲੋੜ ਪੈਣ ਤੇ ਸੰਬੰਧਤ ਥਾਵਾਂ ਦੇ ਅਫਸਰਾਂ ਨੂੰ ਦਿਖਾਈਆਂ ਅਤੇ ਦੱਸੀਆਂ ਜਾ ਸਕਣ। ਹੁਣ ਜਦੋਂ ਸਾਰੀਆਂ ਮੁਢਲੀਆਂ ਜਾਣਕਾਰੀਆਂ ਇਕੱਤਰ ਕਰ ਲਈਆਂ ਗਈਆਂ ਅਤੇ ਠੀਕ ਮਾਡਲ ਬਣਾਉਣ ਲਈ ਇਹਨਾਂ ਥਾਵਾਂ ਤੇ ਜਾਣਾ ਜ਼ਰੂਰੀ ਸਮਝਿਆ ਗਿਆ ਤਾਂ ਇਸ ਕੰਮ ਲਈ ਮੈਂ (ਜਸਵਿੰਦਰ ਸਿੰਘ ਹਿਸਟੋਰੀਅਨ) ਅਤੇ ਗੁਰਦੇਵ ਸਿੰਘ ਰੂਪਰਾਏ ਨੇ ਉਪਰੋਕਤ ਥਾਵਾਂ ਤੇ ਜਾਣ ਦੀਆਂ ਤਿਆਰੀਆਂ ਕਰ ਲਈਆਂ। ਸੰਤ ਜਗਤਾਰ ਸਿੰਘ ਜੀ ਨੇ ਖੋਜ ਯਾਤਰਾ ਲਈ ਲੋੜੀਂਦੀ ਸਹੂਲਤ ਮੁਹੱਈਆ ਕਰਵਾ ਦਿੱਤੀ ਹੋਈ ਸੀ, ਬਸ ਹੁਣ ਤਿਆਰੀ ਕਰਕੇ ਤੁਰਨ ਦੀ ਹੀ ਲੋੜ ਸੀ। ਚੁਨਾਰ ਅਤੇ ਇਲਾਹਾਬਾਦ ਇੱਕੋ ਪਾਸੇ, ਯੂ.ਪੀ. ਵਿਚ ਨੇੜੇ ਨੇੜੇ ਹਨ। ਇਸ ਲਈ ਪਹਿਲਾਂ ਇਲਾਹਾਬਾਦ ਅਤੇ ਚੁਨਾਰ ਜਾਣ ਲਈ ਤਿਆਰੀ ਕਰ ਲਈ

ਗਈ। ਅਸੀਰਗੜ੍ਹ ਕਿਉਂਕਿ ਦਿੱਲੀ-ਭੋਪਾਲ-ਮਨਮਾਤ-ਮੁੰਬਈ ਰੇਲਵੇ ਲਾਈਨ ਤੇ ਪੈਂਦਾ ਹੈ, ਇਸ ਲਈ ਇਸ ਥਾਂ ਤੇ ਜਾਣ ਲਈ ਇਲਾਹਾਬਾਦ ਅਤੇ ਚੁਨਾਰ ਤੋਂ ਬਾਅਦ ਦਾ ਸਮਾਂ ਨਿਸ਼ਚਿਤ ਕੀਤਾ ਗਿਆ। ਸਾਰੀਆਂ ਤਿਆਰੀਆਂ ਪੂਰੀਆਂ ਕਰਕੇ ਅਸੀਂ 25 ਜੁਲਈ, 2009 ਨੂੰ ਦਿੱਲੀ ਤੋਂ ਰੇਲ ਰਾਹੀਂ ਚੱਲ ਕੇ ਅਗਲੇ ਦਿਨ ਇਲਾਹਾਬਾਦ ਪਹੁੰਚ ਗਏ। ਇਲਾਹਾਬਾਦ ਸਾਡੇ ਕੰਮ ਦਾ ਪਹਿਲਾ ਪੜਾਅ ਸੀ।

# ਇਲਾਹਾਬਾਦ ਵਿਚ

ਕਈ ਸਾਲ ਪਹਿਲਾਂ ਮੈਂ ਇਲਾਹਾਬਾਦ ਵਿਖੇ ਡੀ.ਸੀ. ਦੇ ਦਫਤਰ ਅਤੇ ਕਚਹਿਰੀ ਜਾ ਕੇ ਕੂਕਾ ਅੰਦੋਲਨ, ਸਤਿਗੁਰੂ ਜੀ ਅਤੇ ਸੂਬਿਆਂ ਦੇ ਇਲਾਹਾਬਾਦ ਨਜ਼ਰਬੰਦ ਰੱਖੇ ਜਾਣ ਬਾਰੇ ਖੋਜ ਦਾ ਕੰਮ ਕਰਨ ਦਾ ਵਿਚਾਰ ਬਣਾਇਆ ਸੀ। ਇਸ ਮਨੋਰਥ ਲਈ ਇਲਾਹਾਬਾਦ ਕਈ ਦਿਨ ਰਹਿਣਾ ਪੈਣਾ ਸੀ, ਜਿਸ ਲਈ ਲੋੜ ਸੀ ਕਿ ਕਿਸੇ ਜਾਣ-ਪਹਿਚਾਣ ਵਾਲੇ ਦਾ ਘਰ ਹੋਵੇ ਜਿੱਥੇ ਰਹਿਕੇ ਅਤੇ ਨਿਸਚਿੰਤ ਹੋ ਕੰਮ ਕੀਤਾ ਜਾ ਸਕੇ। ਸੰਤ ਮਹਿੰਦਰ ਸਿੰਘ ਵਿਸ਼ਣੂੰ ਗਾਰਡਨ, ਦਿੱਲੀ ਰਹਿੰਦੇ ਹਨ। ਕਈ ਸਾਲ ਪਹਿਲਾਂ ਉਹਨਾਂ ਨੇ ਇਲਾਹਾਬਾਦ ਵਿਖੇ ਜਾ ਕੇ ਕੰਮ ਕਰਨ ਵਿਚ ਮੇਰੀ ਸਹਾਇਤਾ ਕਰਨ ਦਾ ਭਰੋਸਾ ਦਿੱਤਾ ਸੀ ਅਤੇ ਕਿਹਾ ਸੀ ਕਿ ਉਹਨਾਂ ਦੇ ਰਿਸ਼ਤੇਦਾਰ ਇਲਾਹਾਬਾਦ ਰਹਿੰਦੇ ਹਨ ਜੋ ਖੋਜ ਦੌਰਾਨ ਮੇਰੀ ਮਦਦ ਕਰਨਗੇ ਅਤੇ ਅਗਰ ਲੋੜ ਪਈ ਤਾਂ ਉਹ ਆਪ ਵੀ ਮੇਰੇ ਨਾਲ ਇਲਾਹਾਬਾਦ ਜਾ ਸਕਦੇ ਹਨ। ਇਸ ਲਈ ਜਦੋਂ ਵੀ ਮੈਂ ਇਲਾਹਾਬਾਦ ਜਾਣਾ ਹੋਵੇ ਉਹਨਾਂ ਨੂੰ ਦੱਸ ਦੇਵਾਂ, ਉਹ ਸਾਰੇ ਪ੍ਰਬੰਧ ਕਰ-ਕਰਾ ਦੇਣਗੇ ਅਤੇ ਨਾਲ ਹੀ ਮਹਿੰਦਰ ਸਿੰਘ ਨੇ ਮੈਨੂੰ ਆਪਣਾ ਟੈਲੀਫੋਨ ਨੰਬਰ ਵੀ ਦੇ ਦਿੱਤਾ ਸੀ ਜਿਸ ਤੇ ਮੈਂ ਉਹਨਾਂ ਨਾਲ ਸੰਪਰਕ ਕਰ ਸਕਾਂ।

ਹੁਣ ਜਦੋਂ ਅਸਾਂ ਦੋਹਾਂ ਨੇ ਇਲਾਹਾਬਾਦ ਜਾਣ ਦੀ ਟੁੱਕ ਲਈ ਤਾਂ ਮੈਨੂੰ ਸੰਤ ਮਹਿੰਦਰ ਸਿੰਘ ਦੀ ਮਦਦ ਵਾਲੀ ਪੇਸ਼ਕਸ਼ ਯਾਦ ਆ ਗਈ ਅਤੇ ਮੈਂ ਉਹਨਾਂ ਦਾ ਫੋਨ ਨੰਬਰ ਲੱਭਣਾ ਸ਼ੁਰੂ ਕਰ ਦਿੱਤਾ ਜੋ ਪੁਰਾਣੀ ਡਾਇਰੀ ਵਿਚੋਂ ਮਿਲ ਹੀ ਗਿਆ। ਮਹਿੰਦਰ ਸਿੰਘ ਜੀ ਨਾਲ ਫੋਨ ਤੇ ਗੱਲਬਾਤ ਹੋਈ। ਮੈਂ ਉਹਨਾਂ ਨੂੰ ਇਲਾਹਾਬਾਦ ਜਾਣ ਅਤੇ ਓਥੇ ਸਹਾਇਤਾ ਬਾਰੇ ਗੱਲ ਦੱਸੀ। ਮਹਿੰਦਰ ਸਿੰਘ ਨੇ ਖੁਸ਼ੀ ਪ੍ਰਗਟ ਕਰਦਿਆਂ ਕਿਹਾ ਕਿ ਉਹ ਆਪਣੇ ਨੈਨੀ, ਇਲਾਹਾਬਾਦ ਰਹਿੰਦੇ ਰਿਸ਼ਤੇਦਾਰਾਂ ਨੂੰ ਫੋਨ ਕਰ ਦੇਣਗੇ ਅਤੇ ਉਹ ਆਪ ਵੀ ਸਾਡੇ ਨਾਲ ਜਾਣਗੇ। ਨੈਨੀ ਇਲਾਹਾਬਾਦ ਦਾ ਉਪ-ਨਗਰ ਹੈ ਅਤੇ ਇਲਾਹਾਬਾਦ ਦੇ ਕਿਲ੍ਹੇ ਤੋਂ ਬਿਲਕੁਲ ਨੇੜੇ ਹੈ। ਸਿਰਫ ਯਮੁਨਾ ਨਦੀ ਹੀ ਕਿਲ੍ਹੇ ਅਤੇ ਨੈਨੀ ਨਗਰ ਦੇ ਵਿਚਕਾਰ ਪੈਂਦੀ ਹੈ। ਇਹ ਜਾਣ ਕੇ ਸਾਨੂੰ ਬਹੁਤ ਪ੍ਰਸੰਨਤਾ ਹੋਈ ਅਤੇ ਇਸ ਤਰ੍ਹਾਂ ਸਾਰਾ ਪ੍ਰੋਗਰਾਮ ਤੈਅ ਕਰਕੇ ਅਸੀਂ ਤਿੰਨੋਂ (ਮੈਂ, ਗੁਰਦੇਵ

ਸਿੰਘ ਅਤੇ ਮਹਿੰਦਰ ਸਿੰਘ) 26 ਜੁਲਾਈ, 2009 ਨੂੰ ਸਵੇਰੇ ਇਲਾਹਾਬਾਦ ਪਹੁੰਚ ਗਏ। ਰੇਲਵੇ ਸਟੇਸ਼ਨ ਤੇ, ਜਿਨ੍ਹਾਂ ਪਾਸ ਅਸੀਂ ਜਾਣਾ ਸੀ, ਉਹਨਾਂ ਕੋਲ ਕੰਮ ਕਰਦਾ ਮਨੋਜ ਪਾਲ ਕਾਰ ਲੈ ਕੇ ਆਇਆ ਹੋਇਆ ਸੀ। ਇਸ ਤਰ੍ਹਾਂ ਅਰਾਮ ਨਾਲ ਅਸੀਂ ਸੱਤ ਕੁ ਵਜੇ ਨੈਨੀ ਮਹਿੰਦਰ ਸਿੰਘ ਦੇ ਰਿਸ਼ਤੇਦਾਰਾਂ ਦੇ ਘਰ ਪਹੁੰਚ ਗਏ। ਉੱਤੇ

## ਸ੍ਰ. ਇੰਦਰ ਸਿੰਘ

ਨੈਨੀ ਵਿਖੇ ਸੰਤ ਮਹਿੰਦਰ ਸਿੰਘ ਦੇ ਫੁੱਫੜ ਜੀ ਰਹਿੰਦੇ ਸਨ ਅਤੇ ਉਹ ਹੁਣ ਅਕਾਲ ਚਲਾਣਾ ਕਰ ਚੁੱਕੇ ਹਨ। ਉਹਨਾਂ ਦਾ ਲੜਕਾ ਹਰਜੀਤ ਸਿੰਘ ਪਰਵਾਰ ਸਹਿਤ ਨੈਨੀ ਦੇ ਮਹੱਲੇ ਗੁਰੂ ਨਾਨਕ ਨਗਰ ਵਿਚ ਰਹਿੰਦਾ ਹੈ ਅਤੇ ਉੱਥੇ ਹੀ ਮਹਿੰਦਰ ਸਿੰਘ ਦੇ ਫੁੱਫੜ ਦਾ ਭਰਾ ਵੀ ਪਰਵਾਰ ਨਾਲ ਰਹਿੰਦਾ ਹੈ, ਜਿਸ ਦਾ ਨਾਂ ਹੈ ਇੰਦਰ ਸਿੰਘ। ਇੰਦਰ ਸਿੰਘ ਦੇ ਤਿੰਨ ਲੜਕੇ ਹਨ; ਸਤਿਨਾਮ ਸਿੰਘ, ਗੁਰਨਾਮ ਸਿੰਘ ਅਤੇ ਗੁਰਦੀਪ ਸਿੰਘ ਅਤੇ ਇਕ ਲੜਕੀ ਹਰਜੀਤ ਕੌਰ ਹੈ ਜੋ ਸਭ ਬੱਚਿਆਂ ਤੋਂ ਵੱਡੀ ਹੈ ਅਤੇ ਯਮੁਨਾ ਨਗਰ, ਹਰਿਆਣਾ ਵਿਆਹੀ ਹੋਈ ਹੈ। ਲੜਕੇ ਸਾਰੇ ਰਲ ਮਿਲ ਕੇ ਇਕੱਠੇ ਰਹਿੰਦੇ ਹਨ। ਪਿਛੋਕੜ ਨਾਮਧਾਰੀ ਭਾਈਚਾਰੇ ਨਾਲ ਲੱਗਦਾ ਹੈ ਅਤੇ ਆਪ ਇੰਦਰ ਸਿੰਘ, ਭਾਵੇਂ ਸਫੈਦ ਨੋਕ ਵਾਲੀ ਦਸਤਾਰ ਸਜਾਉਂਦੇ ਹਨ, ਨਾਮਧਾਰੀ ਹੀ ਹਨ। ਘਰ ਵਿਚ ਸਤਿਗੁਰੂ ਜਗਜੀਤ ਸਿੰਘ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ ਤਸਵੀਰਾਂ ਲੱਗੀਆਂ ਹੋਈਆਂ ਹਨ। ਆਪ ਇੰਦਰ ਸਿੰਘ, ਜਦੋਂ ਸਮਾਂ ਮਿਲੇ ਸ੍ਰੀ ਭੈਣੀ ਸਾਹਿਬ ਚੱਕਰ ਲਗਾ ਆਉਂਦੇ ਹਨ ਅਤੇ ਸਤਿਗੁਰੂ ਜੀ ਨੂੰ ਸੀਸ ਨਿਵਾ ਆਉਂਦੇ ਹਨ।

ਸ੍ਰ. ਇੰਦਰ ਸਿੰਘ ਪਿੱਛੋਂ ਪਿੰਡ ਕਾਲੂਵਾਲੀ, ਤਹਿਸੀਲ ਪਸਰੂਰ, ਜ਼ਿਲ੍ਹਾ ਸਿਆਲਕੋਟ ਦੇ ਹਨ। ਉਮਰ ਲਗਪਗ ਸੱਤਰ ਕੁ ਸਾਲਾਂ ਦੀ ਹੈ। ਸਿੱਧੇ-ਸਾਦੇ ਸੁਭਾਅ ਵਾਲੇ ਇੰਦਰ ਸਿੰਘ ਸਾਦਾ ਪਹਿਰਾਵਾ ਹੀ ਰੱਖਦੇ ਹਨ, ਸੁਭਾਅ ਵੀ ਸਾਧੂਆਂ ਵਰਗਾ ਹੈ। ਮਹਿਮਾਨ ਨਿਵਾਜ਼ੀ ਐਸੀ ਉੱਤਮ ਕਿ ਮੈਂ ਆਪਣੇ ਖੋਜੀ ਜੀਵਨ ਵਿਚ ਘਟ ਹੀ ਦੇਖੀ ਹੈ। ਪਤਨੀ, ਲੜਕੇ, ਨੂਹਾਂ ਸਾਰੇ ਹੀ ਸਤਿਜੁਗੀ ਵਾਤਾਵਰਨ ਬਣਾ ਕੇ ਰਹਿੰਦੇ ਹਨ। ਸ੍ਰ. ਇੰਦਰ ਸਿੰਘ ਦੇ ਘਰ ਹੀ ਸਾਡਾ ਡੇਰਾ। ਇਹਨਾਂ ਦੇ ਘਰ ਦੇ ਪਿਛਲੇ ਪਾਸੇ ਸੰਤ ਮਹਿੰਦਰ ਸਿੰਘ ਦੇ ਫੁੱਫੜ ਜੀ ਦਾ ਲੜਕਾ ਹਰਜੀਤ ਸਿੰਘ ਆਪਣੇ ਪਰਵਾਰ ਨਾਲ ਰਹਿੰਦਾ ਹੈ ਅਤੇ ਸਾਰਿਆਂ ਦਾ ਵੀ ਸੁਭਾਅ ਮਿਲਨਸਾਰ ਅਤੇ ਬਹੁਤ ਨਿੱਘਾ ਹੈ। ਸਤਿਗੁਰੂ ਜੀ ਇਹਨਾਂ ਸਾਰਿਆਂ ਤੇ ਆਪਣੀ ਕਿਰਪਾ ਬਣਾਈ ਰੱਖਣ।

ਇਸ਼ਨਾਨ ਪਾਣੀ ਅਤੇ ਨਾਸ਼ਤਾ ਕਰਨ ਉਪਰੰਤ ਬਿਨਾ ਸਮਾਂ ਗਵਾਇਆਂ ਅਸੀਂ ਸ੍ਰ. ਇੰਦਰ ਸਿੰਘ ਨੂੰ ਆਪਣਾ ਇਲਾਹਾਬਾਦ ਆਉਣ ਦਾ ਮਨੋਰਥ ਵੇਰਵੇ

ਸਹਿਤ ਦੱਸਿਆ। ਸੰਤ ਮਹਿੰਦਰ ਸਿੰਘ ਹੋਰਾਂ ਦਿੱਲੀ ਤੋਂ ਪਹਿਲਾਂ ਹੀ ਸਾਰੀ ਗੱਲ ਫੋਨ ਤੇ ਦੱਸੀ ਹੋਈ ਸੀ ਇੰਦਰ ਸਿੰਘ ਨੂੰ। ਅਸੀਂ ਉਹਨਾਂ ਨੂੰ ਬੇਨਤੀ ਕੀਤੀ ਕਿ ਸਾਡੇ ਲਈ ਇਲਾਹਾਬਾਦ ਕਿਲ੍ਹੇ ਅਤੇ ਤ੍ਰਿਬੇਣੀ ਜਾਣ ਲਈ ਟੈਕਸੀ ਬੁਲਾ ਦਿੱਤੀ ਜਾਵੇ ਅਤੇ ਹੋ ਸਕੇ ਤਾਂ ਉਹ ਆਪ ਵੀ ਸਾਡੇ ਨਾਲ ਚੱਲਣ, ਕਿਉਂਕਿ ਸਾਨੂੰ ਉਸ ਇਲਾਕੇ ਬਾਰੇ ਕੋਈ ਜਾਣਕਾਰੀ ਨਹੀਂ ਹੈਂ। ਕੁਝ ਹੀ ਮਿੰਟਾਂ ਬਾਅਦ ਇੰਦਰ ਸਿੰਘ ਆਪਣੀ ਗੱਡੀ 'ਸਕੱਾਰਪੀਓ' ਲੈ ਕੇ ਆ ਹਾਜ਼ਰ ਹੋਏ ਅਤੇ ਕਿਹਾ ਕਿ ਸਾਡੀ ਖੋਜ ਲਈ ਉਹਨਾਂ ਦੀ ਗੱਡੀ ਹਾਜ਼ਰ ਰਹੇਗੀ ਜਦੋਂ ਤੀਕ ਅਸੀਂ ਏਥੇ ਕੰਮ ਕਰਨਾ ਹੈ। ਹੁਣ ਅਸੀਂ ਇਲਾਹਾਬਾਦ ਕਿਲ੍ਹੇ ਅਤੇ ਤ੍ਰਿਬੇਣੀ ਜਾਣ ਲਈ ਤਿਆਰ ਸਾਂ ਜੋ ਏਥੋਂ ਮਸਾਂ 15-20 ਮਿੰਟਾਂ ਦੇ ਫਰਕ ਤੇ ਹੈ। ਇੰਦਰ ਸਿੰਘ ਨੂੰ ਸਾਰਿਆਂ ਰਸਤਿਆਂ ਦੀ ਜਾਣਕਾਰੀ ਸੀ ਅਤੇ ਅਸੀਂ ਸਾਰੇ ਹੀ ਥੋੜੇ ਸਮੇਂ ਵਿਚ ਇਲਾਹਾਬਾਦ ਕਿਲ੍ਹੇ ਦੇ ਸੰਗਮ ਵਾਲੇ ਪਾਸੇ ਦੀ ਨੁੱਕਰ ਤੇ ਜਾ ਪਹੁੰਚੇ।

## ਪ੍ਰਯਾਗਰਾਜ ਤ੍ਰਿਬੇਣੀ

ਇਲਾਹਾਬਾਦ ਦਾ ਕਿਲ੍ਹਾ ਗੰਗਾ ਅਤੇ ਯਮੁਨਾ ਨਦੀਆਂ ਦੇ ਮਿਲਣ ਸਥਾਨ 'ਸੰਗਮ' ਤੇ ਬਣਿਆ ਹੋਇਆ ਹੈ ਗੰਗਾ ਅਤੇ ਯਮੁਨਾ ਦਾ ਮਿਲਨ ਸਥੱਲ ਤ੍ਰਿਬੇਣੀ ਇਕ ਪ੍ਰਾਚੀਨ ਹਿੰਦੂ ਤੀਰਥ ਸਥਾਨ ਹੈ ਅਤੇ ਏਥੇ ਆ ਕੇ ਇਸ਼ਨਾਨ ਕਰਨ ਨੂੰ ਬਹੁਤ ਪਵਿੱਤਰ ਅਤੇ ਮਹਾਤਮ ਵਾਲਾ ਮੰਨਿਆ ਗਿਆ ਹੈ। ਕੁੰਭ ਦਾ ਮੇਲਾ ਵੀ ਏਥੇ ਲੱਗਦਾ ਹੈ ਅਤੇ ਹਰ ਸਾਲ ਕਰੋੜਾਂ ਦੀ ਤਾਦਾਦ ਵਿਚ ਤੀਰਥ ਯਾਤਰੀ ਸ਼ਰਧਾ ਪੱਖੋਂ ਏਥੇ ਆਉਂਦੇ ਹਨ। ਕਿਸੇ ਸਮੇਂ ਇਸ ਸਥਾਨ ਤੇ ਬਹੁਤ ਸਾਰੇ ਮੰਦਰ ਹੁੰਦੇ ਹਨ ਜੋ ਸਮੇਂ ਦੇ ਪ੍ਰਭਾਵ ਅਤੇ ਧਰਮਾਂਦ ਹਮਲਾਵਰਾਂ ਨੇ ਨਸ਼ਟ ਕਰ ਦਿੱਤੇ ਸਨ। ਗੰਗਾ ਅਤੇ ਯਮੁਨਾ ਨਦੀਆਂ ਦਾ ਮਿਲਾਪ ਤਾਂ ਪ੍ਰਤੱਖ ਹੈ। ਇਕ ਪਾਸਿਓਂ ਗੰਗਾ ਨਦੀ ਆਉਂਦੀ ਹੈ ਅਤੇ ਦੂਸਰੇ ਪਾਸਿਓਂ ਯਮੁਨਾ ਨਦੀ ਆ ਕੇ ਇਸ ਥਾਂ ਤੇ ਮਿਲਦੀਆਂ ਹਨ ਅਤੇ ਅੱਗੇ ਗੰਗਾ ਬਣ ਕੇ ਤੁਰ ਪੈਂਦੀਆਂ ਹਨ। ਕਹਿੰਦੇ ਹਨ ਕਿ ਸਰਸਵਤੀ ਨਦੀ ਵੀ ਗੁਪਤ ਰੂਪ ਵਿਚ ਇੱਥੇ ਆ ਮਿਲਦੀ ਹੈ। ਤ੍ਰਿਬੇਣੀ - ਏਥੇ ਦੋਵੇਂ ਨਦੀਆਂ ਇਕੱਠੀਆਂ ਹੋ ਕੇ ਤੀਸਰਾ ਵਹਿਣ ਬਣਾ ਸੰਯੁਕਤ ਰੂਪ ਵਿਚ ਗੰਗਾ ਬਣ ਚਲੀਆਂ ਜਾਂਦੀਆਂ ਹਨ। ਤਿੰਨ ਵਹਿਣ ਹੋਣ ਕਰਕੇ ਵੀ ਇਸ ਥਾਂ ਨੂੰ ਤ੍ਰਿਬੇਣੀ ਅਥਵਾ ਤ੍ਰਿਵੇਣੀ ਕਿਹਾ ਜਾਂਦਾ ਹੈ।

ਇਸ ਨਗਰ ਦਾ ਪਾਚੀਨ ਨਾਂ ਪ੍ਰਯਾਗਰਾਜ ਸੀ। 1583 ਈ. ਵਿਚ ਬਾਦਸ਼ਾਹ ਅਕਬਰ ਨੇ ਇਲਾਕੇ ਅਤੇ ਆਪਣੇ ਰਾਜ ਦੀ ਸੁਰੱਖਿਆ ਪੱਖੋਂ ਫੌਜਾਂ ਰੱਖਣ ਲਈ ਏਥੇ ਕਿਲ੍ਹਾ, ਮੰਦਰਾਂ ਅਤੇ ਪੁਰਾਣੀ ਉਸਾਰੀ ਤੋੜ ਕੇ ਬਣਵਾਇਆ ਸੀ ਅਤੇ ਇਲਾਹਾਬਾਦ

ਨਾਂ ਰੱਖਿਆ। ਵੇਦਾਂ-ਪੁਰਾਣਾਂ ਅਨੁਸਾਰ ਵਿਸ਼ਨੂ ਜੀ ਨੇ ਮੰਬਾਪੁਰ ਪਾਸੋਂ ਵੇਦ ਵਾਪਸ ਲਿਆ ਕੇ ਬ੍ਰਹਮਾ ਜੀ ਨੂੰ ਦਿੱਤੇ ਸਨ ਅਤੇ ਤਦ ਉਹਨਾਂ ਨੇ ਏਥੇ ਦਸ ਅਸ਼ਵਮੇਘ ਯੱਗ ਕੀਤੇ ਸਨ ਜਿਸ ਤੋਂ ਇਸ ਥਾਂ ਦਾ ਨਾਂ 'ਪ੍ਰਯਾਗ' ਪੈ ਗਿਆ। ਇਸ ਨਗਰ ਵਿਚ ਨੌਵੇਂ ਪਾਤਸ਼ਾਹ ਸਤਿਗੁਰੂ ਤੇਗ ਬਹਾਦੁਰ ਜੀ ਦੇ ਚਰਨ ਵੀ ਪਏ ਸਨ ਅਤੇ ਉਸ ਯਾਦ ਵਿਚ ਗੁਰਦੁਆਰਾ ਵੀ ਬਣਿਆ ਹੋਇਆ ਹੈ। ਬਚਿੱਤ੍ਰ ਨਾਟਕ 'ਤਹੀ ਪ੍ਰਕਾਸ ਹਮਾਰਾ ਭਯੋ' ਅਨੁਸਾਰ ਸ੍ਰੀ ਦਸ਼ਮੇਸ਼ ਜੀ ਮਾਤਾ ਦੇ ਗਰਭ ਵਿਚ ਏਸੇ ਥਾਂ ਆ ਬਿਰਾਜੇ ਸਨ।

ਪੰਜਾਬ ਵਾਪਸੀ ਸਮੇਂ ਪਟਨੇ ਤੋਂ ਆਉਂਦਿਆਂ ਹੋਇਆਂ ਬਾਲ਼ਪਨ ਸਮੇਂ ਦਸ਼ਮੇਸ਼ ਜੀ ਵੀ ਇਲਾਹਾਬਾਦ ਪਧਾਰੇ ਸਨ। ਪ੍ਰਸਿੱਧ ਸੰਤ ਰਾਮਾਨੰਦ ਜੀ ਦਾ ਜਨਮ ਵੀ ਪ੍ਰਯਾਗ ਦਾ ਹੀ ਦੱਸਿਆ ਜਾਂਦਾ ਹੈ। ਅਕਬਰ ਦੇ ਬਿਗੜੈਲ ਪੁੱਤਰ-ਸਲੀਮ (ਜੋ ਬਾਅਦ ਵਿਚ ਜਹਾਂਗੀਰ ਦੇ ਨਾਂ ਨਾਲ ਗੱਦੀ ਤੇ ਬੈਠਾ ਸੀ) ਨੇ ਇਲਾਹਾਬਾਦ ਵਿਖੇ ਹੀ ਆਪਣੇ ਸੁਤੰਤਰ ਹੋਣ ਦਾ ਐਲਾਨ ਕੀਤਾ ਸੀ। ਵੀਰ ਮਰਾਠਾ ਸਰਦਾਰ ਸ਼ਿਵਾਜੀ ਆਗਰੇ ਦੇ ਕਿਲ੍ਹੇ ਵਿਚ ਬਾਦਸ਼ਾਹ ਔਰੰਗਜ਼ੇਬ ਦੀ ਕੈਦ 'ਚੋਂ ਬਚ ਕੇ ਨਿਕਲਣ ਉਪਰੰਤ ਇਲਾਹਾਬਾਦ ਹੋ ਕੇ ਅਤੇ ਤੇਲੰਗਾਨਾ ਦਾ ਚੱਕਰ ਲਗਾ ਕੇ ਹੀ ਆਪਣੇ ਵਤਨ ਵਾਪਸ ਪੁੱਜਾ ਸੀ।

ਸਿੱਖ ਇਤਿਹਾਸ ਦੇ ਪੱਖੋਂ ਵੀ ਇਲਾਹਾਬਾਦ ਦਾ ਸ਼ਹਿਰ ਅਤੇ ਕਿਲ੍ਹਾ ਬਹੁਤ ਮਹੱਤਵ ਰੱਖਦਾ ਹੈ। ਸਤਿਗੁਰੂ ਤੇਗ ਬਹਾਦੁਰ ਜੀ ਅਤੇ ਬਾਲਕ ਗੋਬਿੰਦ ਰਾਏ ਜੀ ਦੇ ਇਲਾਹਾਬਾਦ ਵਿਚ ਪਵਿੱਤਰ ਚਰਨ ਪੈਣ ਬਾਰੇ ਜ਼ਿਕਰ ਕਰ ਹੀ ਆਏ ਹਾਂ। 'ਦਰਬਾਰ ਖ਼ਾਲਸਾ' ਦੇ ਕਈ ਉੱਘੇ ਸਿੱਖ ਸਰਦਾਰਾਂ ਨੂੰ ਵੀ ਅੰਗ੍ਰੇਜ਼ਾਂ ਨੇ ਪੰਜਾਬ ਤੋਂ ਨਿਰਵਾਸਤ ਕਰਨ ਉਪਰੰਤ ਅਤੇ ਹੋਰ ਅੱਗੇ ਭੇਜਣ ਤੋਂ ਪਹਿਲਾਂ ਇਲਾਹਾਬਾਦ ਦੇ ਕਿਲ੍ਹੇ ਵਿਚ ਰੱਖਿਆ ਸੀ। ਦੀਵਾਨ ਮੂਲਰਾਜ ਅਤੇ ਭਾਈ ਮਹਾਰਾਜ ਸਿੰਘ ਨੂੰ ਪੰਜਾਬ ਤੋਂ ਬਾਹਰ ਭੇਜਣ ਉਪਰੰਤ ਥੋੜ੍ਹਾ ਸਮਾਂ ਇਲਾਹਾਬਾਦ ਦੇ ਕਿਲ੍ਹੇ ਵਿਚ ਰੱਖ ਕੇ ਫੇਰ ਅੱਗੇ ਨੂੰ ਤੋਰਿਆ ਸੀ। ਦੀਵਾਨ ਮੂਲਰਾਜ ਤਾਂ ਕਲਕੱਤੇ ਹੀ ਚੜ੍ਹਾਈ ਕਰ ਗਿਆ ਸੀ, ਭਾਈ ਮਹਾਰਾਜ ਸਿੰਘ ਨੂੰ ਸਿੰਘਾਪੁਰ ਭੇਜ ਦਿੱਤਾ ਗਿਆ ਸੀ ਜਿੱਥੇ 5 ਜੁਲਾਈ 1856 ਈ. ਨੂੰ ਉਸਦੀ ਮੌਤ ਹੋ ਗਈ। ਸਰਦਾਰ ਚਤਰ ਸਿੰਘ, ਸ਼ੇਰ ਸਿੰਘ, ਦੀਵਾਨ ਹਾਕਮਰਾਏ, ਕੁੰਵਰ ਕ੍ਰਿਸ਼ਨ ਸਿੰਘ, ਅਰਜਨ ਸਿੰਘ, ਸ਼ਾਮ ਸਿੰਘ ਮਜੀਠਾ, ਅਵਤਾਰ ਸਿੰਘ ਅਟਾਰੀ ਵਾਲਾ, ਮਤਾਬ ਸਿੰਘ ਮਜੀਠੀਆ ਵਰਗੇ ਪੰਜਾਬ ਦੇ ਉੱਘੇ ਸਰਦਾਰਾਂ ਨੂੰ ਵੀ ਪੰਜਾਬ ਤੋਂ ਬਾਹਰ ਕੱਢ ਕੇ ਇਲਾਹਾਬਾਦ ਦੇ ਕਿਲ੍ਹੇ ਵਿਚ ਰੱਖਿਆ ਗਿਆ ਸੀ ਤਾਂ ਜੋ ਅੰਗਰੇਜ਼ਾਂ ਦਾ ਪੰਜਾਬ ਰਾਜ ਨਿਰਵਿਘਨ ਚੱਲ ਸਕੇ। ਮਹਾਰਾਣੀ ਜਿੰਦਾਂ ਦਾ ਦੀਵਾਨ ਬੂਟਾ ਸਿੰਘ, ਜੋ ਬਾਅਦ ਵਿਚ ਕੂਕਾ ਬਣ ਗਿਆ ਸੀ, ਸੱਤ ਸਾਲ ਇਲਾਹਾਬਾਦ

ਦੇ ਕਿਲ੍ਹੇ ਵਿਚ ਕੈਦ ਰਿਹਾ ਅਤੇ ਉਸਦੇ ਨਾਲ ਸ੍ਰ. ਲਾਲ ਸਿੰਘ ਮੁਕੇਰੀਆਂ ਨੇ ਵੀ ਕੈਦ ਏਥੇ ਹੀ ਕੱਟੀ।

ਦਿੱਲੀ ਦੀ ਮੁਗਲ ਸਲਤਨਤ ਦੇ ਆਖਰੀ ਬਾਦਸ਼ਾਹ ਬਹਾਦਰ ਸ਼ਾਹ 'ਜ਼ਫਰ' ਅਤੇ ਉਸਦੇ ਪਰਵਾਰ ਅਤੇ ਸਾਥੀਆਂ ਨੂੰ ਰੰਗੂਨ ਭੇਜਣ ਤੋਂ ਪਹਿਲਾਂ ਥੋੜੇ ਸਮੇਂ ਲਈ ਇਲਾਹਾਬਾਦ ਰੱਖਿਆ ਗਿਆ ਸੀ। ਬਹਾਦਰ ਸ਼ਾਹ 'ਜ਼ਫਰ' ਦੇ ਛੋਟੇ ਭਰਾ ਮਿਰਜ਼ਾ ਜਹਾਂਗੀਰ ਨੂੰ ਵੀ ਅੰਗਰੇਜ਼ਾਂ ਨੇ ਉਨ੍ਹੀਵੀਂ ਸਦੀ ਦੇ ਸ਼ੁਰੂ ਵਿਚ ਏਸੇ ਕਿਲ੍ਹੇ ਵਿਚ ਹੀ ਕੈਦ ਕੀਤੀ ਰਖਿਆ। ਏਸੇ ਕੜੀ ਵਿਚ ਪੰਜਾਬ ਤੋਂ ਗ੍ਰਿਫਤਾਰ ਕਰਕੇ ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਉੱਘੇ ਸਹਿਯੋਗੀ ਸੂਬਿਆਂ ਨੂੰ ਵੀ ਕੁਝ ਸਮਾਂ ਇਲਾਹਾਬਾਦ ਦੇ ਕਿਲ੍ਹੇ ਵਿਚ ਬਿਤਾਉਣਾ ਪਿਆ ਸੀ। ਸਤਿਗੁਰੂ ਜੀ ਨੂੰ ਤਾਂ ਲਗਪਗ ਡੇਢ ਕੁ ਮਹੀਨੇ ਬਾਅਦ ਹੀ ਰੰਗੂਨ ਰਵਾਨਾ ਕਰ ਦਿੱਤਾ ਗਿਆ ਸੀ, ਪਿੱਛੇ ਰਹਿ ਗਏ ਉਹਨਾਂ ਦੇ ਸੂਬਿਆਂ ਨੂੰ ਅਲੱਗ-ਅਲੱਗ ਥਾਵਾਂ ਤੇ ਭੇਜਣ ਤੋਂ ਪਹਿਲਾਂ 'ਪੜਤਾਲ ਕਮੇਟੀ' ਦੀ ਰਿਪੋਰਟ ਆਉਣ ਤੱਕ ਇਸੇ ਕਿਲ੍ਹੇ ਵਿਚ ਸਮਾਂ ਬਤੀਤ ਕਰਨਾ ਪਿਆ ਸੀ ਅਤੇ ਇਹੋ ਹੀ ਇਸ ਪੁਸਤਕ ਦਾ ਇੱਕ ਵਿਸ਼ਾ ਹੈ।

# ਸਤਿਗੁਰੂ ਰਾਮ ਸਿੰਘ ਜੀ ਅਤੇ ਸੂਬੇ ਇਲਾਹਾਬਾਦ ਦੇ ਕਿਲ੍ਹੇ ਵਿੱਚ

ਸਾਲ 1857 ਈ. ਤੋਂ ਬਾਅਦ ਪੰਜਾਬ ਵਿਚ ਵਿਦੇਸ਼ੀ ਸਾਮਰਾਜੀ ਸਰਕਾਰ ਵਿਰੁੱਧ ਕੇਵਲ ਇੱਕੋ ਹੀ ਲਹਿਰ ਦੇਸ਼ ਦੀ ਸੁਤੰਤਰਤਾ ਅਤੇ ਗੌਰਵ ਨੂੰ ਮੁੜ ਹਾਸਿਲ ਕਰਨ ਲਈ ਚੱਲ ਰਹੀ ਸੀ, ਅਤੇ ਉਹ ਸੀ 'ਕੂਕਾ ਅੰਦੋਲਨ' ਅਥਵਾ 'ਨਾਮਧਾਰੀ ਲਹਿਰ'। ਇਸ ਜਨ ਅੰਦੋਲਨ ਦੇ ਨਾਇਕ ਸਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਜੋ ਪਿੰਡ ਭੈਣੀ ਆਲਾ (ਅੱਜਕਲ ਸ੍ਰੀ ਭੈਣੀ ਸਾਹਿਬ), ਜ਼ਿਲ੍ਹਾ ਲੁਧਿਆਣਾ ਦੇ ਵਸਨੀਕ ਸਨ। ਸਤਿਗੁਰੂ ਜੀ ਦਾ ਜਨਮ 1872 ਬਿਕ੍ਰਮੀਂ (1816 ਈ.) ਦੀ ਬਸੰਤ ਪੰਚਮੀਂ ਵਾਲੇ ਦਿਨ ਭੈਣੀ ਆਲਾ ਦੇ ਨਾਲ ਲੱਗਦੇ ਪਿੰਡ ਰਾਈਆਂ ਵਿਚ ਹੋਇਆ ਸੀ। ਆਪ ਜੀ ਦੇ ਪਿਤਾ ਬਾਬਾ ਜੱਸਾ ਸਿੰਘ ਅਤੇ ਮਾਤਾ ਸਦਾ ਕੌਰ ਜੀ ਸਨ। ਜਵਾਨੀ ਸਮੇਂ ਸ੍ਰੀ ਸਤਿਗੁਰੂ ਜੀ ਨੇ ਖ਼ਾਲਸਾ ਫ਼ੌਜ (1837-1845 ਈ.) ਵਿਚ ਨੌਕਰੀ ਕੀਤੀ ਸੀ ਅਤੇ ਮਹਾਰਜਾ ਰਣਜੀਤ ਸਿੰਘ ਦੇ ਨੇਤਰ ਮੀਟ ਲੈਣ ਉਪਰੰਤ ਲਾਹੌਰ ਦਰਬਾਰ ਵਿਚ ਜੋ ਮਾਰਕਾਟ ਮਚੀ ਉਹ ਸਾਰੀ ਸਤਿਗੁਰੂ ਜੀ ਨੇ ਆਪਣੇ ਨੇਤਰੀਂ ਦੇਖੀ ਅਤੇ ਕੰਨੀਂ ਸੁਣੀ ਸੀ। ਸਿੱਖ ਸਰਦਾਰ ਲਗਾਤਾਰ ਸਾਜਸ਼ਾਂ ਅਧੀਨ ਮਾਰੇ ਜਾਂਦੇ ਰਹੇ, ਕੋਈ ਵੀ ਰੋਕਣ ਵਾਲਾ ਨਾ ਰਿਹਾ। ਬਕੌਲ਼ ਸ਼ਾਹ ਮੁਹੰਮਦ-

ਪਿੱਛੇ ਇਕ ਸਰਦਾਰ ਦੇ ਖੇਡ ਵਿਚਲੀ,
ਪਈ ਨਿੱਤ ਹੁੰਦੀ ਮਾਰੋ ਮਾਰ ਮੀਆਂ।
ਸਿੰਘਾਂ ਮਾਰ ਸਰਦਾਰਾਂ ਦਾ ਨਾਸ ਕੀਤਾ,
ਸੱਭੇ ਕਤਲ ਹੋਏ ਵਾਰੋ ਵਾਰ ਮੀਆਂ।

ਐਸੇ ਵਾਤਾਵਰਨ ਵਿਚ ਜਿੱਤਣ ਦੀ ਸਮਰੱਥਾ ਰੱਖਣ ਵਾਲੀ ਖ਼ਾਲਸਾਈ ਫ਼ੌਜ ਦਾ ਘਾਣ ਹੋਇਆ, ਨੁਕਸਾਨ ਹੋਇਆ ਅਤੇ ਕਰਾਰੀ ਹਾਰ ਹੋਈ। ਵੱਡਾ ਕਾਰਨ ਉਹੀ ਸੀ ਜੋ ਸਤਿਗੁਰੂ ਜੀ ਬਾਰ-ਬਾਰ ਬੋਲਾ ਕਰ ਕਹਿ ਰਹੇ ਸਨ ਕਿ ਸਿੱਖ ਸਰਦਾਰ ਅਤੇ ਵਜ਼ੀਰ ਬਈਮਾਨ ਹੋ ਗਏ ਹੋਏ ਹਨ ਅਤੇ ਹੁਣ ਜਿੱਤ ਖ਼ਾਲਸੇ ਦੀ ਨਹੀਂ ਹੈ। ਸਿਰਫ ਇਕ ਬੁੱਢਾ ਸਰਦਾਰ ਸੀ ਸ਼ਾਮ ਸਿੰਘ ਅਟਾਰੀ ਵਾਲਾ ਜਿਸਨੇ ਮੈਦਾਨੇ ਜੰਗ

ਵਿਚ ਬਹਾਦਰਾਂ ਦੀ ਮੌਤ ਲਈ ਸੀ। ਇਸ ਬਾਰੇ ਕਵੀ ਮਟਕ ਨੇ ਗਵਾਹੀ ਭਰੀ ਹੈ - 'ਸ਼ਾਮ ਸਿੰਘ ਰਣਿ ਜੁਝਿਆ, ਮਨਮੁਖ ਹੋ ਸਰਦਾਰ। ਦੇਵ ਲੋਕ ਨੂੰ ਚੜ੍ਹ ਗਿਆ, ਦਲਿ ਮੈ ਪੜੀ ਪੁਕਾਰ।'

ਖ਼ਾਲਸਾ ਰਾਜ ਨੂੰ ਢਹਿ ਢੇਰੀ ਹੁੰਦਿਆਂ ਸਤਿਗੁਰੂ ਜੀ ਨੇ ਆਪ ਦੇਖਿਆ ਅਤੇ ਦਰਦ ਨੂੰ ਮਹਿਸੂਸ ਕੀਤਾ ਸੀ। ਮਹਿਸੂਸ ਤਾਂ ਫੌਜੀਆਂ ਨੇ ਵੀ ਕੀਤਾ ਸੀ, ਫੌਜੀ ਜਵਾਨ ਰਣ ਵਿਚ ਲੜਨਾ-ਮਰਨਾ ਜਾਣਦੇ ਸਨ, ਪਰ ਉਹਨਾਂ ਦੇ ਜਰਨੈਲਾਂ ਨੇ ਐਸਾ ਵਾਤਾਵਰਨ ਬਣਾ ਦਿੱਤਾ ਸੀ ਕਿ ਫੌਜੀਆਂ ਦੀ ਪੇਸ਼ ਨਾ ਗਈ। ਮਹਿਸੂਸ ਪੰਜਾਬ ਦੇ ਲੋਕਾਂ ਨੇ ਵੀ ਕੀਤਾ ਸੀ ਕਿ ਕਿਸ ਤਰ੍ਹਾਂ ਅੰਗਰੇਜ਼ਾਂ ਨੇ ਸਾਜਸ਼ ਰਚ-ਰਚ ਕੇ ਪੰਜਾਬ ਤੇ ਕਬਜ਼ਾ ਕੀਤਾ ਸੀ। ਸਭ ਦੁਖੀ ਸਨ ਅਤੇ ਚਾਹੁੰਦੇ ਸਨ ਕਿ ਕੋਈ 'ਮਰਦ' ਉੱਠੇ ਅਤੇ ਉਹਨਾਂ ਦੀ ਐਸੇ ਔਖੇ ਸਮੇਂ ਅਗਵਾਈ ਕਰੇ।

ਸਤਿਗੁਰੂ ਰਾਮ ਸਿੰਘ ਜੀ ਨੇ ਫੌਜ ਚੋਂ ਵਾਪਸ ਆਪਣੇ ਪਿੰਡ ਭੈਣੀ ਆ ਕੇ ਸਾਰੇ ਹਾਲਾਤ ਤੇ ਲੰਮਾ ਸਮਾਂ ਚਿੰਤਨ ਕੀਤਾ ਅਤੇ ਫੇਰ ਉਹਨਾਂ ਨੇ 1857 ਈ. ਦੀ ਵਸਾਖੀ ਵਾਲੇ ਦਿਨ 12 ਅਪ੍ਰੈਲ ਨੂੰ ਆਪਣੇ ਨਿਵਾਸ ਅਸਥਾਨ ਤੇ ਲੋਕਾਈ ਨੂੰ ਇਕੱਠਿਆਂ ਕਰਕੇ ਫੇਰ ਤੋਂ ਖ਼ਾਲਸਾਈ ਸ਼ਾਨ ਅਤੇ ਖ਼ਾਲਸਾ ਰਾਜ ਦੀ ਪ੍ਰਾਪਤੀ ਲਈ ਇਕ ਅੰਦੋਲਨ ਆਰੰਭਿਆ ਜਿਸ ਨੂੰ ਇਤਿਹਾਸ ਵਿਚ 'ਕੂਕਾ ਅੰਦੋਲਨ' ਆਖਦੇ ਹਨ। ਅੰਗਰੇਜ਼ਾਂ ਨੂੰ ਪੰਜਾਬ ਤੋਂ ਬਾਹਰ ਕੱਢਣ ਲਈ ਸਤਿਗੁਰੂ ਜੀ ਨੇ ਪੰਜਾਬ ਭਰ ਵਿਚ ਦੌਰੇ ਕਰਕੇ ਜਾਗ੍ਰਿਤੀ ਵਾਲਾ ਮਾਹੌਲ ਸਿਰਜਿਆ ਜਿਸ ਨਾਲ ਲੋਕ ਵੱਡੀ ਗਿਣਤੀ ਵਿਚ 'ਕੂਕਾ ਅੰਦੋਲਨ' ਦੇ ਪ੍ਰਭਾਵ ਵਿਚ ਆ ਗਏ। ਅੰਗਰੇਜ਼ਾਂ ਨੂੰ ਲੰਮੇ ਸਮੇਂ ਤੋਂ ਖ਼ਬਰਾਂ ਮਿਲ ਰਹੀਆਂ ਸਨ ਕਿ ਗੁਰੂ ਰਾਮ ਸਿੰਘ ਪੰਜਾਬ ਦੇ ਲੋਕਾਂ ਨੂੰ ਮੁੜ ਤੋਂ ਖ਼ਾਲਸਾ ਰਾਜ ਦੀ ਪ੍ਰਾਪਤੀ ਲਈ ਇਕ ਜੁੱਟ ਕਰ ਰਿਹਾ ਹੈ ਅਤੇ ਛੇਤੀ ਹੀ ਹਾਲਾਤ ਉਹਨਾਂ ਦੇ ਵਿਰੁੱਧ ਹੋ ਸਕਦੇ ਹਨ। ਇਸ ਲਈ ਅੰਗਰੇਜ਼ ਕੋਈ ਠੋਸ ਬਹਾਨਾ ਲੱਭਣ ਦੇ ਜਤਨ ਵਿਚ ਸਨ ਜਿਸ ਨਾਲ ਉਹ ਜਨਨਾਇਕ ਸਤਿਗੁਰੂ ਰਾਮ ਸਿੰਘ ਜੀ ਵਿਰੁੱਧ ਪ੍ਰਭਾਵੀ ਕਾਰਵਾਈ ਕਰ ਸਕਣ।

ਖ਼ਾਲਸਾ ਰਾਜ ਸਮੇਂ ਪੰਜਾਬ ਵਿਚ ਗਊ ਬੱਧ ਕਰਨ ਤੇ ਸਖ਼ਤੀ ਨਾਲ ਪਾਬੰਦੀ ਸੀ ਅਤੇ ਉਲੰਘਣਾ ਕਰਨ ਵਾਲੇ ਲਈ ਮੌਤ ਦੀ ਸਜ਼ਾ ਨਿਸ਼ਚਿਤ ਸੀ। ਪੰਜਾਬ ਵਿਚ ਮੁਸਲਮਾਨ ਵੱਡੀ ਗਿਣਤੀ ਵਿਚ ਰਹਿੰਦੇ ਸਨ ਅਤੇ ਯੂਰੋਪੀਅਨ ਵੀ ਵੱਡੇ ਅਹੁਦਿਆਂ ਤੇ ਸਨ, ਪਰ ਸਾਰੇ ਹੀ ਆਪਣੀ ਇੱਛਾ ਨਾਲ ਗਊ ਬੱਧ ਨਹੀਂ ਸਨ ਕਰਦੇ। ਇਸ ਕਰਕੇ ਕਿਸੇ ਨੂੰ ਇਸ ਬਾਰੇ ਸਜ਼ਾ ਦੇਣ ਦੀ ਲੋੜ ਹੀ ਨਹੀਂ ਪਈ।

ਰਾਜ਼ੀ ਬਹੁਤ ਰਹਿੰਦੇ ਮੁਸਲਮਾਨ ਹਿੰਦੂ,
ਸਿਰਾਂ ਦੋਹਾਂ ਦੇ ਉਤੇ ਅਫਾਤ ਆਈ।
ਸ਼ਾਹ ਮੁਹੰਮਦਾ ਵਿਚ ਪੰਜਾਬ ਦੇ ਜੀ,
ਕਦੇ ਨਹੀਂ ਸੀ ਤੀਸਰੀ ਜਾਤ ਆਈ।

ਲੇਕਿਨ ਜਦੋਂ 1849 ਈ. ਵਿਚ ਅੰਗਰੇਜ਼ਾਂ ਨੇ ਪੰਜਾਬ ਉੱਤੇ ਆਪਣਾ ਪੂਰਾ ਰਾਜਨੀਤਕ ਅਧਿਕਾਰ ਕਾਇਮ ਕਰ ਲਿਆ ਤਾਂ ਉਹਨਾਂ ਨੇ ਗਊ-ਬੱਧ ਦੀ ਖੁਲ੍ਹ ਦੇ ਦਿੱਤੀ। ਇਸ ਨਾਲ ਉਹਨਾਂ ਦੇ ਦੋ ਮਕਸਦ ਪੂਰੇ ਹੁੰਦੇ ਸਨ - ਇਕ ਤਾਂ ਹਿੰਦੂ ਮੁਸਲਮਾਨਾਂ ਵਿਚਕਾਰ ਪਾੜਾ ਵੱਧਦਾ ਸੀ ਅਤੇ ਦੂਸਰਾ ਖ਼ੁਦ ਉਹਨਾਂ ਨੂੰ ਗੋ-ਮਾਸ ਖਾਣ ਨੂੰ ਮਿਲ ਜਾਂਦਾ। ਇਸ ਮਸਲੇ ਤੇ ਪੰਜਾਬ ਵਿਚ ਤਨਾਅ ਵੱਧਣ ਲੱਗ ਪਿਆ ਕਿਉਂਕਿ ਹੁਣ ਥਾਂ-ਥਾਂ ਬੁੱਚੜਖਾਨੇ ਖੁਲ੍ਹ ਗਏ ਸਨ ਅਤੇ ਹਿੰਦੂ-ਸਿੱਖਾਂ ਲਈ ਅਜਿਹੇ ਹਾਲਾਤ ਇਕ ਵੰਗਾਰ ਵੀ ਲਗਦੇ ਸਨ। ਅੰਮ੍ਰਿਤਸਰ ਅਤੇ ਹੋਰ ਕਈ ਥਾਵਾਂ ਤੇ ਪਵਿੱਤ੍ਰ ਧਾਮਾਂ ਦੀ ਬੇਅਦਬੀ ਵੀ ਹੋ ਰਹੀ ਸੀ। ਕਿਉਂਕਿ ਉਹਨਾਂ ਦਿਨਾਂ ਵਿਚ ਕੂਕਾ ਅੰਦੋਲਨ ਦਾ ਪ੍ਰਚਾਰ ਜ਼ੋਰਾਂ ਤੇ ਸੀ, ਇਸ ਲਈ ਕੂਕਿਆਂ ਦਾ ਇਸ ਮਸਲੇ ਤੇ ਸਰਕਾਰ ਨਾਲ ਟਕਰਾਅ ਸ਼ੁਰੂ ਹੋ ਗਿਆ। ਇਹ ਗੱਲ 1871-72 ਈ. ਦੀ ਹੈ। ਅੰਮ੍ਰਿਤਸਰ, ਰਾਇਕੋਟ ਅਤੇ ਮੋਰਿੰਡੇ, ਘਟਨਾਵਾਂ ਵਾਪਰੀਆਂ ਜਿਸ ਕਰਕੇ ਬਹੁਤ ਸਾਰੇ ਕੂਕਿਆਂ ਸਿੱਖਾਂ ਨੂੰ ਫਾਂਸੀਆਂ ਦੀਆਂ ਸਜ਼ਾਵਾਂ ਦਿੱਤੀਆਂ ਗਈਆਂ ਅਤੇ ਜਨਵਰੀ 1872 ਨੂੰ ਮਲੇਰ ਕੋਟਲੇ ਦੀ ਘਟਨਾ ਵਾਪਰ ਗਈ। ਅੰਗਰੇਜ਼ ਸਰਕਾਰ ਨੇ ਇਸ ਨੂੰ ਬੜੀ ਗੰਭੀਰਤਾ ਨਾਲ ਲਿਆ ਅਤੇ ਜੋ ਮੌਕਾ ਉਹ ਚਾਹੁੰਦੇ ਸਨ, ਉਹਨਾਂ ਨੂੰ ਮਿਲ ਗਿਆ।

ਮਲੇਰ ਕੋਟਲੇ ਵੀ ਗਊ-ਬੱਧ ਨੂੰ ਲੈ ਕੇ ਨਾਮਧਾਰੀ ਸਿੱਖਾਂ ਨੇ ਧਾਵਾ ਕੀਤਾ ਸੀ ਕਿਉਂਕਿ ਮਲੇਰੀਆਂ ਨੇ ਇਕ ਨਾਮਧਾਰੀ ਸਿੱਖ ਗੁਰਮੁਖ ਸਿੰਘ ਦੇ ਸਾਮ੍ਹਣੇ ਹੀ ਬੈਲ ਜ਼ਿਬਾਹ ਕਰ ਦਿੱਤਾ ਸੀ ਅਤੇ ਸਿੰਘ ਨੂੰ ਮਾਰਿਆ-ਕੁੱਟਿਆ ਸੀ। ਏਥੇ ਇਹ ਯਾਦ ਰੱਖਣ ਵਾਲੀ ਗੱਲ ਹੈ ਕਿ ਅਠਾਰ੍ਹਵੀਂ ਸਦੀ ਦੇ ਅਖ਼ੀਰ ਵਿਚ ਗਊ-ਬੱਧ ਮਸਲੇ ਕਰਕੇ ਹੀ ਬਾਬਾ ਸਾਹਿਬ ਸਿੰਘ ਬੇਦੀ ਨੇ ਦੋ ਵੇਰਾਂ ਮਲੇਰਕੋਟਲੇ ਤੇ ਧਾਵਾ ਕੀਤਾ ਸੀ ਅਤੇ ਏਥੋਂ ਦੇ ਮੁਸਲਮਾਨਾਂ ਨੇ ਉਹਨਾਂ ਨੂੰ ਭਰੋਸਾ ਦਵਾਇਆ ਸੀ ਕਿ ਫੇਰ ਕਦੀ ਐਸਾ ਨਹੀਂ ਹੋਵੇਗਾ ਪਰ ਰਾਜਨੀਤਕ ਹਾਲਾਤ ਬਦਲਦਿਆਂ ਹੀ ਮਲੇਰ-ਕੋਟਲੇ ਵਾਲੇ ਫੇਰ ਖੁਲ੍ਹ ਕੇ ਗਊ-ਬੱਧ ਕਰਨ ਲਗ ਪਏ ਸਨ।

15 ਜਨਵਰੀ 1872 ਈ. ਨੂੰ ਕੂਕੇ ਅਥਵਾ ਨਾਮਧਾਰੀ ਸਿੰਘਾਂ ਦੇ ਇਕ ਜੱਥੇ ਵਲੋਂ ਮਲੇਰਕੋਟਲੇ ਤੇ ਕੀਤੇ ਹਮਲੇ ਨੂੰ ਸਰਕਾਰ ਅੰਗਰੇਜ਼ੀ ਨੇ ਆਪਣੇ ਸਾਮਰਾਜ

ਤੇ ਸਿੱਧਾ ਹਮਲਾ ਮੰਨਿਆ ਅਤੇ ਤੁਰੰਤ ਕਾਰਵਾਈ ਕਰਕੇ 65 ਨਾਮਧਾਰੀ ਸਿੰਘਾਂ ਨੂੰ ਤੋਪਾਂ ਸਾਮ੍ਹਣੇ ਖੜੇ ਕਰਕੇ ਉਡਾ ਦਿੱਤਾ ਅਤੇ ਇਕ ਬੱਚੇ ਨੂੰ ਤਲਵਾਰ ਨਾਲ ਸ਼ਹੀਦ ਕਰ ਦਿੱਤਾ। ਅੰਗਰੇਜ਼ ਸਰਕਾਰ ਪਹਿਲਾਂ ਹੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਚਾਰ ਤੋਂ ਔਖੀ ਸੀ, ਅਤੇ ਕਿਸੇ ਵੀ ਤਰ੍ਹਾਂ ਅੰਦੋਲਨ ਨੂੰ ਦਬਾ ਦੇਣਾ ਚਾਹੁੰਦੀ ਸੀ, ਉਸ ਨੂੰ ਹੁਣ ਚੰਗਾ ਮੌਕਾ ਮਿਲ ਗਿਆ। ਸਰਕਾਰ ਨੇ ਤੁਰੰਤ ਕਾਰਵਾਈ ਵਜੋਂ ਕੂਕਾ ਅੰਦੋਲਨ ਦੇ ਨਾਇਕ ਅਤੇ ਸੁਤੰਤਰਤਾ ਦੀ ਲਹਿਰ ਦੇ ਸੂਤਰਧਾਰ ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਪ੍ਰਭਾਵਸ਼ਾਲੀ ਸੂਬਿਆਂ ਨੂੰ ਪੰਜਾਬ ਤੋਂ, ਫੌਰੀ ਕਦਮ ਦੇ ਤੌਰ ਤੇ, ਬਾਹਰ ਭੇਜ ਦਿੱਤਾ।

ਪਿਛਲੇ ਕੁਝ ਸਾਲਾਂ ਤੋਂ ਸਤਿਗੁਰੂ ਜੀ ਦਾ ਸਾਮਰਾਜ ਵਿਰੋਧੀ ਪ੍ਰਚਾਰ ਸਿਖਰਾਂ ਤੇ ਸੀ, ਇਸ ਕਰਕੇ ਜਦੋਂ ਵੀ ਮੌਕਾ ਮਿਲੇ ਕਿਸ ਕਿਸ ਨੂੰ ਪੰਜਾਬ ਤੋਂ ਬਾਹਰ ਭੇਜਣਾ ਹੈ, ਇਸ ਬਾਰੇ ਪਹਿਲੋਂ ਹੀ ਅੰਗਰੇਜ਼ ਸਰਕਰ ਨੇ ਸੋਚ ਰੱਖਿਆ ਹੋਇਆ ਸੀ। ਇਸ ਲਈ ਮਲੇਰਕੋਟਲੇ ਮਸਤਾਨਿਆਂ ਵਿਰੁੱਧ ਕਾਰਵਾਈ ਅਜੇ ਪੂਰੀ ਵੀ ਨਹੀਂ ਸੀ ਹੋਈ, ਅਰਥਾਤ 17 ਜਨਵਰੀ 1872 ਨੂੰ 50 ਨਾਮਧਾਰੀ ਸਿੰਘਾਂ ਨੂੰ ਮੌਤ ਦੇ ਘਾਟ ਹੀ ਉਤਾਰਿਆ ਸੀ ਅਤੇ ਅਜੇ 16 ਸਿੰਘਾਂ ਤੇ ਕਾਰਵਾਈ ਹੋਣੀ ਬਾਕੀ ਸੀ, 17 ਜਨਵਰੀ ਦੀ ਸ਼ਾਮ ਨੂੰ ਹੀ ਕਮਿਸ਼ਨਰ ਨੇ ਸਤਿਗੁਰੂ ਜੀ ਨੂੰ ਲੁਧਿਆਣੇ ਬੁਲਾ ਕੇ ਉਹਨਾਂ ਦੇ ਨਾਲ ਆਏ ਸਾਥੀਆਂ ਸਮੇਤ ਸਵੇਰੇ 4 ਵਜੇ ਰੇਲ ਗੱਡੀ ਰਾਹੀਂ ਅੰਗਰੇਜ਼ ਅਫਸਰ ਜੈਕਸਨ ਦੀ ਅਗਵਾਈ ਵਿਚ 12 ਗੋਰਖਾ ਪਲਟਨ ਦੇ ਪਹਿਰੇ ਹੇਠ ਇਲਾਹਾਬਾਦ ਨੂੰ ਤੋਰ ਦਿੱਤਾ। ਇਸ ਵੇਲੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਨਾਲ ਸੇਵਕ ਨਾਨੂੰ ਸਿੰਘ, ਸੂਬਾ ਸਾਹਿਬ ਸਿੰਘ, ਸੂਬਾ ਜਵਾਹਰ ਸਿੰਘ ਅਤੇ ਸੂਬਾ ਲੱਖਾ ਸਿੰਘ ਸਨ ਅਤੇ ਇਸ ਦੇ ਬਾਅਦ ਫੜੋ-ਫੜੀ ਕਰਕੇ ਹੋਰ ਸੂਬੇ ਵੀ ਗਰਿਫਤਾਰ ਕਰਕੇ ਇਲਾਹਾਬਾਦ ਨੂੰ ਤੋਰ ਦਿੱਤੇ। ਪੰਜਾਬ ਭਰ ਵਿਚ ਪੰਜ ਤੋਂ ਵੱਧ ਨਾਮਧਾਰੀ ਸਿੰਘਾਂ ਦੇ ਇਕੱਠੇ ਹੋਣ, ਧਾਰਮਿਕ ਅਤੇ ਵਿਆਹ ਸ਼ਾਦੀਆਂ ਵਰਗੀਆਂ ਸਮਾਜਿਕ ਰਸਮਾਂ ਸਮੇਂ ਇਕੱਠੇ ਹੋਣ ਤੇ ਵੀ ਪਾਬੰਦੀ ਲਗਾ ਦਿੱਤੀ ਗਈ। ਸਤਿਗੁਰੂ ਜੀ ਦੇ ਨਿਵਾਸ ਅਸਥਾਨ ਸ੍ਰੀ ਭੈਣੀ ਸਾਹਿਬ ਵਿਚ ਇਕ ਸਥਾਈ ਪੁਲਿਸ ਚੌਕੀ ਬਿਠਾ ਦਿਤੀ, ਤਾਂ ਜੋ ਇਸ ਹੈਡ-ਕੁਆਟਰ ਤੋਂ ਅੰਗਰੇਜ਼ੀ ਸਾਮਰਾਜ ਵਿਰੁੱਧ ਪ੍ਰਚਾਰ ਨੂੰ ਰੋਕਿਆ ਜਾ ਸਕੇ।

ਹੁਣ ਇਲਾਹਾਬਾਦ ਦੇ ਕਿਲ੍ਹੇ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਸੇਵਕ ਨਾਨੂੰ ਸਿੰਘ ਦੇ ਨਾਲ ਸੂਬਾ ਸਾਹਿਬ ਸਿੰਘ, ਸੂਬਾ ਲੱਖਾ ਸਿੰਘ, ਸੂਬਾ ਜਵਾਹਰ ਸਿੰਘ, ਸੂਬਾ ਬ੍ਰਹਮਾ ਸਿੰਘ, ਸੂਬਾ ਰੂੜ ਸਿੰਘ, ਸੂਬਾ ਕਾਹਨ ਸਿੰਘ, ਸੂਬਾ ਮਲੂਕ ਸਿੰਘ, ਸੂਬਾ ਪਹਾੜਾ ਸਿੰਘ, ਸੂਬਾ ਹੁਕਮਾ ਸਿੰਘ, ਅਤੇ ਮਾਨ ਸਿੰਘ ਨਜ਼ਰਬੰਦ

ਸਨ। ਪਿੱਛੇ ਪਿੱਛੇ ਹੀ, ਪਟਿਆਲੇ ਦੇ ਮਹਾਰਾਜੇ ਨੇ ਸ੍ਰ. ਮੰਗਲ ਸਿੰਘ ਬਿਸ਼ਨਪੁਰੀਏ ਨੂੰ ਵੀ ਗਰਿਫਤਾਰ ਕਰਕੇ ਅੰਗਰੇਜ਼ਾਂ ਨੂੰ ਸੌਂਪ ਦਿੱਤਾ ਅਤੇ ਇੰਜ ਉਹ ਵੀ ਇਲਾਹਾਬਾਦ ਦੇ ਕਿਲ੍ਹੇ ਵਿਚ ਹੋਰਨਾਂ ਸੂਬਿਆਂ ਦੇ ਨਾਲ ਹੀ ਕੈਦ ਕਰ ਰੱਖਿਆ।

ਇਲਾਹਾਬਾਦ ਦੇ ਕਿਲ੍ਹੇ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਸੂਬਿਆਂ/ਸੇਵਕਾਂ ਨੂੰ ਕੈਦ ਕਰਕੇ ਰੱਖਣਾ ਸਰਕਾਰ ਅੰਗਰੇਜ਼ੀ ਦਾ ਇਕ ਫੌਰੀ ਕਦਮ ਸੀ। ਪੰਜਾਬ ਵਿਚ ਸੁਰੱਖਿਆ ਦੇ ਸਾਰੇ ਪੁਖਤਾ ਪ੍ਰਬੰਧ ਕਰਨ ਉਪਰੰਤ ਹੀ ਇਹਨਾਂ ਸ਼ਾਹੀ ਕੈਦੀਆਂ ਵੱਲ ਧਿਆਨ ਦਿੱਤਾ ਜਾਣਾ ਸੀ। ਪਿੱਛੇ ਦੱਸਿਆ ਜਾ ਚੁੱਕਾ ਹੈ ਕਿ ਪਹਿਲਾਂ ਵੀ ਬਹੁਤ ਸਾਰੇ ਰਾਜਸੀ ਕੈਦੀਆਂ ਨੂੰ ਫੌਰੀ ਤੌਰ ਤੇ ਇਲਾਹਾਬਾਦ ਦੇ ਕਿਲ੍ਹੇ ਵਿਚ ਰੱਖਿਆ ਜਾਂਦਾ ਰਿਹਾ ਸੀ ਅਤੇ ਫੇਰ ਉਹਨਾਂ ਨੂੰ ਅੱਗੇ ਰੱਖੇ ਜਾਣ ਵਾਲੇ ਥਾਂ ਬਾਰੇ ਨਿਰਨਾ ਕੀਤਾ ਜਾਂਦਾ ਸੀ, ਏਸੇ ਤਰੀਕੇ ਦੇ ਤਹਿਤ ਸਤਿਗੁਰੂ ਰਾਮ ਜੀ ਸਿੰਘ ਅਤੇ ਉਹਨਾਂ ਦੇ ਸੂਬਿਆਂ ਸੇਵਕਾਂ ਨੂੰ ਪੰਜਾਬ ਦੇ ਲੈਫਟੀਨੈਂਟ ਗਵਰਨਰ ਦੇ ਹੁਕਮਾਂ ਅਨੁਸਾਰ ਭੇਜਿਆ ਗਿਆ ਸੀ। ਅਗਲੇ ਕੁਛ ਦਿਨਾਂ ਵਿਚ ਹਿੰਦ ਦੇ ਗਵਰਨਰ-ਜਨਰਲ ਨੇ ਇਸ ਕਦਮ ਦੀ ਪੁਸ਼ਟੀ ਕਰ ਦਿੱਤੀ।

# ਸਤਿਗੁਰੂ ਜੀ ਨੂੰ ਰੰਗੂਨ ਭੇਜਿਆ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਸੂਬਿਆਂ ਨੂੰ ਪੰਜਾਬ ਤੋਂ ਇਲਾਹਾਬਾਦ ਦੇ ਕਿਲ੍ਹੇ ਵਿਚ ਭੇਜਕੇ ਵੀ ਪੰਜਾਬ ਸਰਕਾਰ ਦੀ ਚਿੰਤਾ ਮੁੱਕੀ ਨਹੀਂ ਸੀ। ਭਾਵੇਂ ਸਾਰੇ ਪੰਜਾਬ ਵਿਚ ਨਾਮਧਾਰੀ ਸਿੰਘਾਂ ਦੇ ਪੰਜ ਤੋਂ ਵੱਧ ਇਕੱਠੇ ਹੋਣ, ਬਿਨਾ ਦੱਸੇ ਕਿਤੇ ਆਉਣ ਜਾਣ ਤੇ ਪਾਬੰਦੀਆਂ ਅਤੇ ਹੋਰ ਧਾਰਮਿਕ ਅਤੇ ਸਮਾਜਿਕ ਪਾਬੰਦੀਆਂ ਦੇ ਨਾਲ ਨਾਲ ਕੂਕਾ ਅੰਦੋਲਨਦੇ ਹੈਡ ਕੁਆਰਟਰ ਅਤੇ ਸਤਿਗੁਰੂ ਜੀ ਦੀ ਰਿਹਾਇਸ਼ਗਾਹ ਤੇ ਪੁਲਿਸ ਚੌਕੀ ਬਿਠਾ ਦੇਣ ਵਰਗੀਆਂ ਸਖਤ ਕਾਰਵਾਈਆਂ ਦੇ ਕਦਮ ਚੁੱਕੇ ਗਏ ਸਨ, ਪਰ ਫੇਰ ਵੀ ਜੋ ਉਹਨਾਂ ਨੂੰ ਆਪਣੇ ਖੁਫੀਆ ਤੰਤਰ ਅਤੇ ਜਾਸੂਸਾਂ ਤੋਂ ਖ਼ਬਰਾਂ ਮਿਲੀਆਂ ਹੋਈਆਂ ਸਨ ਕਿ ਚੜ੍ਹਦੇ ਚੇਤ (ਮਾਰਚ-ਅਪ੍ਰੈਲ 1872 ਈ.) ਅੰਗਰੇਜ਼ਾਂ ਵਿਰੁੱਧ ਸਤਿਗੁਰੂ ਰਾਮ ਸਿੰਘ ਜੀ ਦੀ ਅਗਵਾਈ ਵਿਚ ਬਗਾਵਤ ਦੀ ਤਿਆਰੀ ਕੂਕਿਆਂ ਅਥਵਾ ਨਾਮਧਾਰੀਆਂ ਨੇ ਕੀਤੀ ਹੋਈ ਹੈ, ਇਹ ਚਿੰਤਾ ਉਹਨਾਂ ਦੀ ਮੁੱਕੀ ਨਹੀਂ ਸੀ। ਸਰਕਾਰੀ ਰਿਕਾਰਡਾਂ 'ਚੋਂ ਇਹਨਾਂ ਤੱਥਾਂ ਦੀ ਪੁਸ਼ਟੀ ਹੁੰਦੀ ਹੈ।

ਥੋੜਾ ਸਮਾਂ ਪਹਿਲਾਂ ਹੀ ਸਤਿਗੁਰੂ ਜੀ ਨੇ ਨਾਮਧਾਰੀ ਸਿੱਖਾਂ ਨੂੰ ਹੁਕਮ ਕੀਤਾ ਸੀ ਕਿ ਕੋਈ ਨਾਮਧਾਰੀ ਨਵੀਂ ਜ਼ਮੀਨ, ਜਾਇਦਾਦ ਨਾ ਖਰੀਦੇ, ਨਵੀਆਂ ਉਸਾਰੀਆਂ ਨਾ ਕੀਤੀਆਂ ਜਾਣ ਸਗੋਂ ਨਕਦ ਮਾਇਆ, ਜਿੰਨੀ ਹੋ ਸਕੇ, ਕੋਲ ਰੱਖੀ ਜਾਵੇ, ਆਉਂਦੇ ਸਮੇਂ ਵਿਚ ਲੋੜ ਪਵੇਗੀ। ਸ੍ਰੀ ਸਤਿਗੁਰੂ ਜੀ ਦੇ ਇਸ ਤਰ੍ਹਾਂ ਹੁਕਮਾਂ ਨੂੰ ਸੁਣ ਕੇ ਨਾਮਧਾਰੀ ਸਿੱਖਾਂ ਨੇ ਉਸਾਰੀਆਂ ਕਰਨੀਆਂ ਬੰਦ ਕਰ ਦਿੱਤੀਆਂ ਅਤੇ ਕਈਆਂ ਨੇ ਅੰਗਰੇਜ਼ਾਂ ਵਿਰੁੱਧ ਸੰਘਰਸ਼ ਬਾਰੇ ਸੁਣ ਕੇ ਉਤਸ਼ਾਹ ਵਿਚ ਆ ਕੇ ਜ਼ਮੀਨਾਂ ਵੇਚ ਦਿੱਤੀਆਂ। ਪਿੰਡ ਰੜ ਦੇ ਨੇੜੇ ਦਿਆਲਗੜ੍ਹ ਦੇ ਹੀ ਤੇਈ ਤੋਂ ਵੱਧ ਨਾਮਧਾਰੀ ਸਿੰਘਾਂ ਨੇ ਜ਼ਮੀਨਾਂ ਵੇਚ ਦਿੱਤੀਆਂ। ਪਿੰਡ ਰਾਏਪੁਰ ਦੇ ਜ਼ਿਮੀਂਦਾਰ ਦਰਬਾਰਾ ਸਿੰਘ ਵੀ ਆਪਣੀ ਜ਼ਮੀਨ ਵੇਚ ਕੇ ਸ੍ਰੀ ਭੈਣੀ ਸਾਹਿਬ ਆ ਗਿਆ। ਪਿੰਡ ਫਰਵਾਹੀ ਦੇ ਨੰਬਰਦਾਰ ਗੁਰਮੁਖ ਸਿੰਘ ਨੇ ਵੀ ਆਪਣੀ ਜ਼ਮੀਨ ਵੇਚ ਦਿੱਤੀ ਅਤੇ ਜ਼ਮੀਨ ਦਾ ਬਕਾਇਆ ਮਾਲੀਆ ਦੇਣ ਲਈ ਹੀ ਉਹ ਮਲੇਰਕੋਟਲੇ ਜਾ ਰਿਹਾ ਸੀ ਜਦੋਂ ਉਸਦੀ ਝੜਪ ਕਮਜ਼ੋਰ ਜਿਹੇ ਬੈਲ ਤੇ ਚੜ੍ਹੇ ਅਤੇ ਮੂਲੀਆਂ ਲੱਦੀ ਲਈ ਜਾਂਦੇ ਇਕ ਮੁਸਲਮਾਨ ਨਾਲ ਹੋ ਗਈ ਸੀ ਅਤੇ ਇਹ ਘਟਨਾ ਮਲੇਰਕੋਟਲੇ ਉੱਤੇ ਧਾਵੇ ਦਾ ਤਤਕਾਲੀਨ ਕਾਰਨ ਬਣੀ ਜਿਸਨੇ ਮਸਤਾਨਿਆਂ ਵਿਚ ਰੋਹ ਭਰ ਦਿੱਤਾ ਸੀ। ਬਿਸ਼ਨਪੁਰ ਦੇ

ਜਾਗੀਰਦਾਰ ਅਤੇ ਮਹਾਰਾਜਾ ਪਟਿਆਲਾ ਦੇ ਰਿਸ਼ਤੇਦਾਰ ਸ੍ਰ. ਮੰਗਲ ਸਿੰਘ ਨੇ ਚੁਬਾਰੇ ਪਾਉਣ ਲਈ ਆਵੀ ਲਗਾਈ ਹੋਈ ਸੀ। ਉਸਨੇ ਵੀ ਸਤਿਗੁਰੂ ਜੀ ਦਾ ਹੁਕਮ ਮੰਨ ਕੇ ਉਸਾਰੀ ਕਰਨ ਦੀ ਬਜਾਏ ਆਵੀ ਦੀਆਂ ਇੱਟਾਂ ਸ੍ਰੀ ਭੈਣੀ ਸਾਹਿਬ ਭੇਜ ਦਿੱਤੀਆਂ ਸਨ ਅਤੇ ਇਹ ਇੱਟਾਂ ਡੇਰੇ ਦੀ ਡਿਓੜ੍ਹੀ ਦੇ ਨਾਲ ਬਣੇ ਖੂਹ ਵਿਚ ਵਰਤੀਆਂ ਗਈਆਂ।

ਭਦੌੜ ਰਿਆਸਤ ਦੇ ਜਾਗੀਰਦਾਰ ਸਰਦਾਰ ਅਤਰ ਸਿੰਘ ਭਦੌੜੀਏ ਨੇ ਨਵੰਬਰ 1871 ਈ. ਨੂੰ ਲੈਫਟੀਨੈਂਟ ਗਵਰਨਰ ਪੰਜਾਬ ਨੂੰ ਖ਼ਬਰ ਦਿੱਤੀ ਸੀ ਕਿ ਨਿਕਟ ਭਵਿੱਖ ਵਿਚ ਗੁਰੂ ਰਾਮ ਸਿੰਘ ਦੀ ਅਗਵਾਈ ਹੇਠ ਕੂਕਿਆਂ ਵੱਲੋਂ ਬਗਾਵਤ ਕੀਤੀ ਜਾਣੀ ਹੈ। ਸਰਦਾਰ ਅਤਰ ਸਿੰਘ ਲੁਧਿਆਣੇ ਭਦੌੜ ਹਾਊਸ ਵਿਚ ਰਹਿੰਦਾ ਸੀ ਅਤੇ ਉਹ ਸਰਕਾਰ ਅੰਗਰੇਜ਼ੀ ਲਈ ਕੂਕਿਆਂ ਦੀ ਜਾਸੂਸੀ ਕਰਦਾ ਹੁੰਦਾ ਸੀ। ਇਸ ਸਰਦਾਰ ਨੇ ਕਈ ਆਪਣੇ ਆਦਮੀ ਨਾਮਧਾਰੀ ਪਹਿਰਾਵੇ ਵਿਚ ਡੇਰੇ ਸ੍ਰੀ ਭੈਣੀ ਸਾਹਿਬ ਛੱਡੇ ਹੋਏ ਸਨ ਜੋ ਉਸ ਨੂੰ ਖ਼ਬਰਾਂ ਲਿਆ ਕੇ ਦਿੰਦੇ ਹੁੰਦੇ ਸਨ। ਸ੍ਰ. ਅਤਰ ਸਿੰਘ ਭਦੌੜੀਏ ਦੀ ਖ਼ਬਰ ਕਰਕੇ ਹੀ ਨਵੰਬਰ 1871 ਈ. ਨੂੰ ਪੁਲਿਸ ਦੇ ਵੱਡੇ ਅਫਸਰਾਂ ਦੀ ਲਾਹੌਰ ਮੀਟਿੰਗ ਹੋਈ ਅਤੇ 30 ਦਸੰਬਰ ਨੂੰ ਸ੍ਰੀ ਸਤਿਗੁਰੂ ਜੀ ਦੇ ਆਪਣੇ ਪਿੰਡ ਤੋਂ ਬਿਨਾ ਆਗਿਆ ਲਏ ਬਾਹਰ ਜਾਣ ਤੇ ਪਾਬੰਦੀ ਲਗਾ ਦਿੱਤੀ ਸੀ। ਆਮ ਕਰਕੇ ਮਾਘੀ ਦਾ ਮੇਲਾ ਮੁਕਤਸਰ ਹੁੰਦਾ ਸੀ, ਪਰ ਪਾਬੰਦੀਆਂ ਕਰਕੇ ਹੀ ਮਾਘੀ ਭੈਣੀ ਸਾਹਿਬ ਮਨਾਈ ਗਈ ਸੀ। ਮਾਤਾ ਜੱਸਾਂ ਜੀ ਦੇ ਭੋਗ ਵੀ ਏਸੇ ਮੇਲੇ ਦੌਰਾਨ ਹੀ ਪਾਏ ਗਏ ਸਨ। ਇਹਨਾਂ ਸਾਰੀਆਂ ਗੱਲਾਂ ਨੂੰ ਧਿਆਨ ਵਿਚ ਰੱਖਦਿਆਂ ਹੋਇਆਂ ਸਰਕਾਰ ਅੰਗਰੇਜ਼ੀ ਨੇ ਲੋੜ ਪੈਣ ਤੇ ਸਤਿਗੁਰੂ ਜੀ ਨੂੰ ਅਤੇ ਉਹਨਾਂ ਦੇ ਉੱਘੇ ਸੂਬਿਆਂ ਨੂੰ ਕਿਸੇ ਵੀ ਸਮੇਂ ਗਰਿਫਤਾਰ ਕਰਕੇ ਪੰਜਾਬ ਤੋਂ ਬਾਹਰ ਭੇਜਣਾ ਹੀ ਸੀ, ਪਰ ਮਲੇਰਕੋਟਲੇ ਦੀ ਘਟਨਾ ਨੇ ਸਰਕਾਰ ਲਈ ਮੌਕਾ ਬਣਾ ਦਿੱਤਾ। ਨਤੀਜਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਪ੍ਰਸਿੱਧ ਸੂਬੇ ਗਰਿਫਤਾਰ ਕਰਕੇ ਇਲਾਹਾਬਾਦ ਦੇ ਕਿਲ੍ਹੇ ਵਿਚ ਭੇਜ ਦਿੱਤੇ ਗਏ।

ਅਜੇ ਪੰਜਾਬ ਸਰਕਾਰ ਨੇ ਸਤਿਗੁਰੂ ਰਾਮ ਸਿੰਘ ਜੀ ਨੂੰ ਇਲਾਹਾਬਾਦ ਭੇਜ ਕੇ ਸੁਖ ਦਾ ਸਾਹ ਵੀ ਨਹੀਂ ਸੀ ਲਿਆ ਕਿ ਖੁਫੀਆ ਅਫਸਰਾਂ ਨੇ ਕੁਝ ਕੂਕੇ ਸਿੰਘਾਂ ਨੂੰ ਫਿਲੌਰ ਛਾਵਨੀ ਵਿਚ, ਸਿੱਖ ਫੌਜੀਆਂ ਦੇ ਨਾਲ ਮਿਲਦੇ ਦੇਖ ਲਿਆ ਅਤੇ ਉਹਨਾਂ ਇਹ ਖ਼ਬਰ ਫੌਰਨ ਸਰਕਾਰ ਤਕ ਪਹੁੰਚਾ ਦਿੱਤੀ। ਭਦੌੜੀਏ ਸਰਦਾਰ ਵੱਲੋਂ ਬਗਾਵਤ ਸਬੰਧੀ ਦਿੱਤੀ ਗਈ ਖ਼ਬਰ ਸਰਕਾਰ ਨੂੰ ਯਾਦ ਸੀ, ਇਸ ਲਈ ਕਿਸੇ ਵੀ ਤਰ੍ਹਾਂ ਦੇ ਬਗਾਵਤੀ ਵਾਤਾਵਰਨ ਨੂੰ ਰੋਕਣ ਲਈ ਸਰਕਾਰ ਨੇ ਤੁਰੰਤ ਸਿੱਖ ਫੌਜੀਆਂ ਨੂੰ ਫਿਲੌਰ

ਦੇ ਕਿਲ੍ਹੇ 'ਚੋਂ ਬਦਲ ਕੇ ਰਾਵਲਪਿੰਡੀ ਭੇਜ ਦਿੱਤਾ ਅਤੇ ਉਹਨਾਂ ਦੀ ਥਾਂ ਤੇ ਹਿੰਦੁਸਤਾਨੀ ਪਲਟਨ ਲੈ ਆਂਦੀ ਗਈ। ਸਹਿਮੇ ਹੋਏ ਗੋਰਿਆਂ ਨੂੰ ਹਿੰਦੁਸਤਾਨੀ ਪਲਟਨ ਤੇ ਵੀ ਯਕੀਨ ਨਹੀਂ ਰਿਹਾ ਅਤੇ ਝੱਟ ਹੀ ਉਹਨਾਂ ਨੂੰ ਵੀ ਬਦਲ ਕੇ ਗੋਰਾ ਪਲਟਨ ਕਿਲ੍ਹੇ ਵਿਚ ਲਿਆ ਬਿਠਾਈ।

ਪੰਜਾਬ ਵਿਚ ਹੋਲੇ ਅਤੇ ਵਿਸਾਖੀ ਦੇ ਵੱਡੇ ਮੇਲੇ ਲੱਗਦੇ ਹਨ। ਅੰਗਰੇਜ਼ਾਂ ਨੂੰ ਡਰ ਸੀ ਕਿ ਕਿਤੇ ਕੋਈ ਅਣ-ਸੁਖਾਵੀਂ ਘਟਨਾ ਨਾ ਵਾਪਰ ਜਾਵੇ। ਇਸ ਕਰਕੇ ਹੋਲੇ ਤੋਂ ਪਹਿਲਾਂ ਪਹਿਲਾਂ ਹੀ ਅੰਗਰੇਜ਼ ਸਰਕਾਰ ਨੇ ਤੈਅ ਕੀਤਾ ਕਿ ਕੂਕਾ ਅੰਦੋਲਨ ਦੇ ਨਾਇਕ ਸਤਿਗੁਰੂ ਰਾਮ ਸਿੰਘ ਜੀ ਨੂੰ ਹਿੰਦੁਸਤਾਨ ਤੋਂ ਬਾਹਰ ਭੇਜ ਹੀ ਦਿੱਤਾ ਜਾਵੇ। ਇਹਨਾਂ ਸਾਰੀਆਂ ਗੱਲਾਂ ਨੂੰ ਧਿਆਨ ਵਿਚ ਰੱਖਦਿਆਂ ਹੋਇਆਂ 9 ਮਾਰਚ 1872, ਅੱਧੀ ਰਾਤ ਨੂੰ ਸਤਿਗੁਰੂ ਰਾਮ ਸਿੰਘ ਜੀ ਨੂੰ ਉਹਨਾਂ ਦੇ ਸੇਵਕ ਨਾਨੂੰ ਸਿੰਘ ਸਹਿਤ ਇਲਾਹਾਬਾਦ ਕਿਲ੍ਹੇ ਦੀ ਬੈਰਕ 'ਚੋਂ ਚੁੱਪ-ਚੁਪੀਤੇ ਕੱਢ ਕੇ 10 ਮਾਰਚ ਨੂੰ ਕਲਕੱਤੇ ਲਈ ਰੇਲ ਰਾਹੀਂ ਰਵਾਨਾ ਕਰ ਦਿੱਤਾ ਗਿਆ ਅਤੇ ਵਾਇਸਰਾਏ ਨੂੰ ਕਾਰਵਾਈ ਦੀ ਸੂਚਨਾ ਦੇਣ ਲਈ ਇਹ ਤਾਰ ਭੇਜ ਦਿੱਤੀ ਗਈ:

From : The Lieut. Gov. N.W.P.

To : The Viceroy.

(Cipher) Allahabad. 10 March 11.15 a.m. Clear the line. Ram Singh could not leave last night. Despatched this morning by slow train, will reach Howrah tomorrow 9.30 One servant Nanoo accompanics. Party in charge of Inspector Henry. 10 March 1872.

ਏਥੇ ਮੈਂ ਇਹ ਦੱਸ ਦੇਣਾ ਵੀ ਯੋਗ ਸਮਝਦਾ ਹਾਂ ਕਿ ਸਤਿਗੁਰੂ ਰਾਮ ਸਿੰਘ ਜੀ ਨੂੰ ਪਹਿਲਾਂ 9 ਮਾਰਚ ਨੂੰ ਇਲਾਹਾਬਾਦ ਤੋਂ ਰਵਾਨਾ ਕਰਨਾ ਸੀ ਅਤੇ ਇਸ ਲਈ ਸਤਿਗੁਰੂ ਜੀ ਦਾ ਵਾਰੰਟ 9 ਮਾਰਚ 1872 ਈ. ਦਾ ਜਾਰੀ ਕੀਤਾ ਗਿਆ ਸੀ। ਲੇਕਿਨ ਫੇਰ ਜਦੋਂ ਕਿਸੇ ਕਾਰਨ ਰਵਾਨਗੀ 10 ਮਾਰਚ ਨੂੰ ਸੰਭਵ ਹੋ ਸਕੀ ਸੀ, ਤਾਂ ਦੁਬਾਰਾ 10 ਮਾਰਚ ਦਾ ਵਾਰੰਟ ਜਾਰੀ ਕਰਵਾਇਆ ਗਿਆ ਸੀ। ਏਨੀ ਕਾਹਲੀ ਦਾ ਮਤਲਬ? ਇਕ ਗੱਲ ਹੋਰ, ਸਤਿਗੁਰੂ ਜੀ ਨੂੰ ਬਰਮਾ (ਅੱਜਕਲ ਮਯਮਾਰ) ਵਿਚ ਕਿੱਥੇ ਰੱਖਣਾ ਹੈ, ਇਸ ਗੱਲ ਦਾ ਨਿਰਨਾ ਅਜੇ ਨਹੀਂ ਸੀ ਹੋਇਆ ਅਤੇ ਇਹ ਵੀ

ਨਿਰਨਾ ਉਹਨਾਂ ਦੇ ਰੰਗੂਨ ਪਹੁੰਚਣ ਤੋਂ ਬਾਅਦ ਹੀ ਕੀਤਾ ਜਾਣਾ ਸੀ। ਫੇਰ ਕਿਲ੍ਹੇ ਵਿੱਚੋਂ ਅੱਧੀ ਰਾਤ ਨੂੰ ਚੁੱਪ-ਚੁਪੀਤੇ ਕੱਢੇ ਜਾਣਾ ਕੀ ਅੰਗਰੇਜ਼ਾਂ ਦੀ ਬੇਚੈਨੀ ਨੂੰ ਨਹੀਂ ਦਰਸਾਉਂਦਾ? ਖ਼ੈਰ ਸਤਿਗੁਰੂ ਰਾਮ ਸਿੰਘ ਜੀ ਨੂੰ ਇਲਾਹਾਬਾਦ ਦੇ ਕਿਲ੍ਹੇ 'ਚੋਂ ਕੱਢ ਕੇ ਰੰਗੂਨ ਭੇਜ ਦੇਣ ਉਪਰੰਤ ਹੁਣ ਵੀ ਕਿਲ੍ਹੇ ਵਿਚ ਗਿਆਰ੍ਹਾਂ ਕੂਕੇ ਰਾਜਸੀ ਕੈਦੀ ਮੌਜੂਦ ਸਨ।

## ਪੜਤਾਲੀਆ ਕਮਿਸ਼ਨ

ਕੂਕਾ ਅੰਦੋਲਨ ਦੇ ਨਾਇਕ ਸਤਿਗੁਰੂ ਰਾਮ ਸਿੰਘ ਜੀ ਨੂੰ ਰੰਗੂਨ, (ਬਰਮਾ) ਭੇਜ ਦੇਣ ਉਪਰੰਤ ਜੋ ਗਿਆਰ੍ਹਾਂ ਕੂਕੇ ਰਾਜਸੀ ਕੈਦੀ ਇਲਾਹਾਬਾਦ ਦੇ ਕਿਲ੍ਹੇ ਵਿਚ ਰਹਿ ਗਏ ਸਨ, ਉਹਨਾਂ ਬਾਰੇ ਸਰਕਾਰ ਨੇ ਇਕ ਮੈਂਬਰੀ ਪੜਤਾਲੀਆ ਕਮਿਸ਼ਨ ਕਾਇਮ ਕਰ ਦਿੱਤਾ ਜਿਸਨੇ ਕੂਕੇ ਸੂਬਿਆਂ/ਪ੍ਰਚਾਰਕਾਂ ਬਾਰੇ ਘੋਖਵੀਂ ਪੜਤਾਲ ਕਰਨੀ ਸੀ ਕਿ ਕਿਸ-ਕਿਸ ਨੇ ਕਿੰਨਾ ਪ੍ਰਚਾਰ ਕੀਤਾ ਸੀ ਅੰਗਰੇਜ਼ਾਂ ਦੇ ਖ਼ਿਲਾਫ਼ ਅਤੇ ਉਹਨਾਂ ਦੇ ਵਿਰੁੱਧ ਕੀ ਗਵਾਹੀਆਂ ਮਿਲ ਸਕਦੀਆਂ ਸਨ, ਦੋਸ਼ ਕੀ ਬਣਦੇ ਸਨ ਤਾਂ ਜੋ ਉਹਨਾਂ ਤੇ ਮੁਕੱਦਮਾ ਚਲਾ ਕੇ ਸਜ਼ਾਵਾਂ ਦਿੱਤੀਆਂ ਜਾ ਸਕਣ। ਕੂਕਾ ਅੰਦੋਲਨ ਬਾਰੇ ਪਹਿਲੇ ਤੋਂ ਹੀ ਵਿਸ਼ੇਸ਼ ਜਾਣਕਾਰੀ ਰੱਖਣ ਵਾਲੇ ਕਮਿਸ਼ਨਰ ਜੇਮਜ਼ ਮੈਕਨਾਬ ਨੂੰ ਇਸ ਇਕ ਮੈਂਬਰੀ ਕਮਿਸ਼ਨ ਦਾ ਕੰਮ ਦਿੱਤਾ ਗਿਆ। ਮੈਕਨਾਬ ਨੂੰ ਪੰਜਾਬ ਅਤੇ ਨਾਮਧਾਰੀ ਸਮਾਜ ਬਾਰੇ ਚੰਗੀ ਜਾਣਕਾਰੀ ਸੀ ਅਤੇ ਉਹ ਕੁਛ ਸਮਾਂ ਪਹਿਲਾਂ ਅੰਬਾਲਾ ਸਰਕਲ ਦਾ ਕਮਿਸ਼ਨਰ ਰਹਿ ਚੁੱਕਾ ਸੀ ਜਿਸ ਅਧੀਨ ਲੁਧਿਆਣਾ ਜ਼ਿਲਾ ਵੀ ਪੈਂਦਾ ਸੀ ਅਤੇ ਇਸ ਨਾਤੇ ਉਹ ਕੂਕਾ ਅੰਦੋਲਨ ਦੇ ਪ੍ਰਚਾਰ ਬਾਰੇ ਚੰਗੀ ਤਰ੍ਹਾਂ ਪਹਿਲਾਂ ਤੋਂ ਹੀ ਜਾਣੂ ਸੀ। ਮੈਕਨਾਬ ਨੇ ਪੰਜਾਬ ਦੇ ਜ਼ਿਲ੍ਹਿਆਂ ਦੇ ਪੁਲਿਸ ਅਫਸਰਾਂ ਕੋਲੋਂ ਜ਼ਿਲ੍ਹਿਆਂ ਦੀਆਂ ਸਾਲਾਨਾ ਰਿਪੋਰਟਾਂ ਮੰਗਵਾ ਲਈਆਂ ਜਿਨ੍ਹਾਂ ਵਿਚ ਕੂਕੇ ਸਿੰਘਾਂ/ਸੂਬਿਆਂ ਦੇ ਪ੍ਰਚਾਰ ਕਰਨ ਬਾਰੇ ਵਿਸਥਾਰ ਨਾਲ ਜਾਣਕਾਰੀ ਦਿੱਤੀ ਗਈ ਸੀ ਅਤੇ ਇਸ ਦੇ ਨਾਲ-ਨਾਲ ਜਿੱਥੇ-ਜਿੱਥੇ ਵਿਸ਼ੇਸ਼ ਪ੍ਰਚਾਰ ਬਾਰੇ ਉਹਨਾਂ ਨੂੰ ਜਾਣਕਾਰੀ ਮਿਲੀ ਸੀ, ਉਹਨਾਂ ਇਲਾਕਿਆਂ ਦੇ ਉੱਘੇ ਲੋਕਾਂ/ਨੰਬਰਦਾਰਾਂ ਪਾਸੋਂ ਗਵਾਹੀਆਂ ਵੀ ਲੈ ਇਕੱਠੀਆਂ ਕੀਤੀਆਂ। ਇਹਨਾਂ ਵਿਚ ਸਿਆਲਕੋਟ, ਗੁਜ਼ਰਾਂਵਾਲਾ ਅਤੇ ਲੁਧਿਆਣਾ ਜ਼ਿਲਾ ਵੀ ਸ਼ਾਮਲ ਸਨ।

ਇਲਾਹਾਬਾਦ ਕਿਲ੍ਹੇ ਦਾ ਕਮਾਂਡੈਂਟ ਸਰਕਾਰ ਨੂੰ ਬਾਰ-ਬਾਰ ਕੂਕੇ ਕੈਦੀਆਂ ਬਾਰੇ ਅੰਤਮ ਨਿਰਨਾ ਜਲਦੀ ਕਰਨ ਲਈ ਲਿਖ ਰਿਹਾ ਸੀ। ਕਿਲ੍ਹੇ ਦੇ ਕਮਾਂਡੈਂਟ ਨੂੰ ਸ਼ਾਹੀ ਕੈਦੀਆਂ ਦੀ ਸੁਰੱਖਿਆ ਦੀ ਚਿੰਤਾ ਲੱਗੀ ਰਹਿੰਦੀ ਸੀ ਕਿ ਕਿਤੇ ਉਹ ਕਿਲ੍ਹੇ

ਵਿਚੋਂ ਨਿਕਲ ਕੇ ਭੱਜ ਨਾ ਜਾਣ। ਸਾਲ 1871 ਈ. ਦੀਆਂ ਬਰਸਾਤਾਂ ਵਿਚ ਯਮੁਨਾ ਨਦੀ ਦਾ ਪਾਣੀ ਬਹੁਤ ਚੜ੍ਹ ਗਿਆ ਸੀ ਅਤੇ ਇਸ ਕਾਰਨ ਖੋਰਾ ਲੱਗ ਕੇ ਕਿਲ੍ਹੇ ਦੀ ਕਾਫੀ ਲੰਮੀ ਦੀਵਾਰ ਡਿੱਗ ਕੇ ਨਦੀ ਵਿਚ ਜਾ ਪਈ ਸੀ ਅਤੇ ਡਿੱਗੀ ਹੋਈ ਕੰਧ ਦੀ ਅਜੇ ਤੀਕ ਮੁਰੰਮਤ ਨਹੀਂ ਸੀ ਹੋ ਸਕੀ। ਇਲਾਹਾਬਾਦ ਕਿਲ੍ਹੇ ਦੀ ਯਮੁਨਾ ਨਦੀ ਵਾਲੇ ਪਾਸੇ ਜੋ ਦੀਵਾਰ ਡਿੱਗ ਗਈ ਸੀ, ਉਸ ਦਾ ਕਾਫੀ ਸਾਰਾ ਹਿੱਸਾ ਹੁਣ ਵੀ ਨਦੀ ਦੇ ਕਿਨਾਰਿਆਂ ਤੇ ਡਿੱਗੇ ਹੋਏ ਦੇਖਿਆ ਜਾ ਸਕਦਾ ਹੈ। ਕੈਦੀਆਂ ਦੀ ਸੁਰੱਖਿਆ ਦੀ ਜ਼ੁੰਮੇਵਾਰੀ ਕਿਲ੍ਹੇ ਦੇ ਕਮਾਂਡੈਂਟ ਤੇ ਹੁੰਦੀ ਸੀ ਇਸ ਕਰਕੇ ਉਹ ਜ਼ੋਰ ਦੇ ਰਿਹਾ ਸੀ ਛੇਤੀ ਨਿਰਨਾ ਕਰਨ ਬਾਰੇ।

ਲਗਪਗ ਦੋ ਮਹੀਨਿਆਂ ਤੋਂ ਥੋੜਾ ਵੱਧ ਸਮਾਂ ਲਗਾ ਕੇ ਜੇਮਜ਼ ਮੈਕਨਾਬ ਨੇ ਸਰਕਾਰ ਨੂੰ ਆਪਣੀ ਰਿਪੋਰਟ ਪੇਸ਼ ਕਰ ਦਿੱਤੀ। ਸਤਿਗੁਰੂ ਰਾਮ ਸਿੰਘ ਜੀ ਦੇ ਅੰਗਰੇਜ਼ਾਂ ਵਿਰੁੱਧ ਪ੍ਰਚਾਰ ਬਾਰੇ ਦੱਸਿਆ ਗਿਆ, ਸੂਬਿਆਂ ਦੇ ਪ੍ਰਚਾਰਾਂ ਬਾਰੇ ਤਾਂ ਕਾਫੀ ਵਿਸਥਾਰ ਨਾਲ ਦੱਸਿਆ ਕਿ ਕਿਵੇਂ ਸੂਬੇ ਪਿੰਡ-ਪਿੰਡ ਜਾ ਕੇ ਪ੍ਰਚਾਰ ਕਰਦੇ ਸਨ ਕਿ ਖ਼ਾਲਸਾ ਰਾਜ ਆਉਣ ਹੀ ਵਾਲਾ ਹੈ, ਸਭ ਤਿਆਰ-ਬਰ-ਤਿਆਰ ਰਹਿਣ। ਇਹਨਾਂ ਤੱਥਾਂ ਦੀ ਪੁਸ਼ਟੀ ਲਈ ਸੰਬੰਧਿਤ ਪਿੰਡਾਂ 'ਚੋਂ ਗਵਾਹੀਆਂ ਲਈਆਂ ਗਈਆਂ ਸਨ ਅਤੇ ਇਹਨਾਂ ਸਾਰੀਆਂ ਗਵਾਹੀਆਂ ਅਤੇ ਰਿਪੋਰਟਾਂ ਦੇ ਆਧਾਰ 'ਤੇ ਦੇਸ਼ ਧਰੋਹ ਅਤੇ ਮਹਾਰਣੀ ਵਿਰੁੱਧ ਬਗਾਵਤ ਲਈ ਪ੍ਰਚਾਰ ਕਰਨ, ਸਰਕਾਰ ਵਿਰੁੱਧ ਜੰਗ ਛੇੜਨ ਦੀਆਂ ਕਈ ਧਾਰਾਵਾਂ ਲਗਾਉਣੀਆਂ ਸੁਝਾਈਆਂ ਗਈਆਂ ਜਿਨ੍ਹਾਂ ਅਧੀਨ ਦੇਸ਼ ਦੇ ਸੁਤੰਤਰਤਾ ਪ੍ਰੇਮੀ ਕੂਕੇ ਸਿੰਘਾਂ ਤੇ ਮੁਕੱਦਮੇ ਚਲਾਏ ਜਾ ਸਕਣ। ਇਸ ਦੇ ਨਾਲ ਹੀ ਨਾਲ ਮੈਕਨਾਬ ਨੇ ਕੂਕੇ ਕੈਦੀਆਂ ਦੇ ਪ੍ਰਚਾਰ ਅਤੇ ਪ੍ਰਭਾਵ ਦੇ ਆਧਾਰ ਤੇ, ਉਹ ਸਰਕਾਰ ਅੰਗਰੇਜ਼ੀ ਲਈ ਕਿੰਨੇ ਖ਼ਤਰਨਾਕ ਹਨ ਅਤੇ ਉਹਨਾਂ ਨੂੰ ਘੱਟੋ-ਘੱਟ ਕਿੰਨੀ ਕੁ ਸਜ਼ਾ ਦਿੱਤੀ ਜਾਵੇ, ਬਾਰੇ ਆਪਣੀ ਰਾਏ ਵੀ ਲਿਖ ਦਿੱਤੀ। ਇਹ ਗੱਲ ਉਸਦੇ ਕਾਰਜ ਖੇਤਰ ਤੋਂ ਬਾਹਰ ਦੀ ਸੀ ਕਿਉਂਕਿ ਮੈਕਨਾਬ ਨੂੰ ਸੰਬੰਧਿਤ ਕੈਦੀਆਂ ਦੇ ਦੋਸ਼ਾਂ ਬਾਰੇ ਹੀ ਪੜਤਾਲ ਕਰਨ ਦੀ ਜ਼ੁੰਮੇਵਾਰੀ ਦਿੱਤੀ ਗਈ ਸੀ, ਸਜਾਵਾਂ ਸੁਝਾਉਣ ਬਾਰੇ ਨਹੀਂ। ਸਰਕਾਰ ਨੇ ਵੀ ਉਸਦੀ ਇਸ ਸਲਾਹ ਨੂੰ ਅਧਿਕਾਰ ਖ਼ੇਤਰ ਤੋਂ ਬਾਹਰ ਜਾਣਾ ਦੱਸਿਆ ਸੀ।

ਕਮਿਸ਼ਨ ਦੀ ਰਿਪੋਰਟ ਪੰਜਾਬ ਦੇ ਲੈਫਟੀਨੈਂਟ ਗਵਰਨਰ ਤੋਂ ਹੁੰਦੀ ਹੋਈ ਹਿੰਦ ਦੇ ਵਾਇਸਰਾਏ ਤੀਕ ਪਹੁੰਚ ਗਈ ਅਤੇ ਸਾਰੇ ਹਾਲਾਤਾਂ ਤੇ ਨਜ਼ਰਸਾਨੀ ਕਰਨ ਉਪਰੰਤ ਹਿੰਦ ਦੀ ਸਰਕਾਰ ਨੇ ਨਿਰਨਾ ਕੀਤਾ ਕਿ ਕੂਕੇ ਕੈਦੀਆਂ ਉੱਤੇ ਖੁੱਲ੍ਹੀ ਅਦਾਲਤ ਵਿਚ ਮੁਕੱਦਮਾ ਨਾ ਚਲਾਇਆ ਜਾਵੇ ਕਿਉਂਕਿ ਸੰਬੰਧਿਤ ਗਵਾਹਾਂ ਉੱਤੇ

ਪੂਰਾ ਭਰੋਸਾ ਨਹੀਂ ਹੈ ਅਤੇ ਅਗਰ ਇਸ ਤਰ੍ਹਾਂ ਹੋਇਆਂ ਤਾਂ ਕੂਕੇ ਕੈਦੀਆਂ ਤੇ ਦੋਸ਼ ਸਿੱਧ ਨਾ ਹੋਣ ਕਰਕੇ ਸਰਕਾਰ ਦੀ ਹੇਠੀ ਹੋਵੇਗੀ। ਇਕ ਡਰ ਹੋਰ ਵੀ ਸਰਕਾਰ ਨੂੰ ਸਤਾਅ ਰਿਹਾ ਸੀ ਕਿ ਅਗਰ ਖੁੱਲ੍ਹੀ ਅਦਾਲਤ ਵਿਚ ਮੁਕੱਦਮਾ ਚਲਾਇਆ ਗਿਆ ਤਾਂ ਕਈ ਗੋਰੇ ਵਕੀਲਾਂ ਨੂੰ ਆਪਣੀ ਵਕਾਲਤ ਚਮਕਾਉਣ ਦਾ ਮੌਕਾ ਮਿਲ ਜਾਵੇਗਾ ਅਤੇ ਉਹ ਕਈ ਐਸੀਆਂ ਕਮੀਆਂ ਜਾ ਨੁਕਤੇ ਲੱਭ ਲੈਣਗੇ ਜਿਸ ਨਾਲ ਕੂਕੇ ਕੈਦੀਆਂ ਨੂੰ ਲਾਭ ਮਿਲੇਗਾ ਅਤੇ ਸਰਕਾਰ ਮੁਸ਼ਕਿਲ ਵਿਚ ਫਸ ਜਾਵੇਗੀ ਅਤੇ ਉਸਦੀ ਸ਼ਰੇ-ਆਮ ਕਿਰਕਿਰੀ ਹੋ ਜਾਵੇਗੀ। ਇਸ ਕਰਕੇ ਕਾਨੂੰਨੀ ਮਹਿਰਾਂ ਦੀ ਰਾਏ ਲੈਣ ਉਪਰੰਤ ਸਰਕਾਰ ਨੇ ਨਿਰਨਾ ਇਹ ਕੀਤਾ ਕਿ ਇਹਨਾਂ ਕੂਕੇ ਕੈਦੀਆਂ 'ਤੇ ਵੀ ਸਾਲ 1818 ਈ. ਦਾ ਬੰਗਾਲ ਰੈਗੂਲੇਸ਼ਨ ਐਕਟ-111 ਹੀ ਲਗਾ ਦਿੱਤਾ ਜਾਵੇ ਜਿਸ ਅਧੀਨ ਸਤਿਗੁਰੂ ਰਾਮ ਸਿੰਘ ਜੀ ਨੂੰ ਨਜ਼ਰਬੰਦ ਕੀਤਾ ਗਿਆ ਸੀ। ਏਹੀ ਰੈਗੂਲੇਸ਼ਨ ਬਹਾਦਰ ਸ਼ਾਹ 'ਜ਼ਫਰ' ਤੇ ਲਗਾਇਆ ਗਿਆ ਸੀ ਅਤੇ ਏਸੇ ਰੈਗੂਲੇਸ਼ਨ ਅਧੀਨ ਬਹੁਤ ਸਾਰੇ ਲਾਹੌਰ ਦਰਬਾਰ ਦੇ ਸਰਦਾਰਾਂ ਨੂੰ ਵੀ ਬਿਨਾ ਮੁਕੱਦਮਾ ਚਲਾਇਆਂ ਹੀ ਕੈਦ ਰੱਖਿਆ ਗਿਆ ਸੀ। ਸਾਲ 1818 ਈ. ਦੇ ਬੰਗਾਲ ਰੈਗੂਲੇਸ਼ਨ ਅਧੀਨ ਸਰਕਾਰ ਜਿੰਨਾਂ ਚਿਰ ਚਾਹੇ ਰਾਜਨੀਤਕ ਕੈਦੀਆਂ ਨੂੰ ਬਿਨਾ ਮੁਕੱਦਮਾ ਚਲਾਏ ਨਜ਼ਰਬੰਦ ਰੱਖ ਸਕਦੀ ਸੀ ਅਤੇ ਕਿਸੇ ਨੂੰ ਵੀ ਸੰਬੰਧਿਤ ਦੋਸ਼ਾਂ ਬਾਰੇ ਦੱਸਣ ਪੁੱਛਣ ਦੀ ਲੋੜ ਨਹੀਂ ਸੀ ਹੁੰਦੀ - ਕੈਦੀਆਂ ਨੂੰ ਵੀ।

## ਸੂਬੇ ਅਲੱਗ-ਅਲੱਗ ਥਾਵਾਂ ਤੇ ਭੇਜੇ

ਜਦੋਂ ਇਹ ਨਿਰਨਾ ਹੋ ਹੀ ਗਿਆ ਕਿ ਕੂਕੇ ਕੈਦੀਆਂ ਤੇ ਮੁਕੱਦਮਾ ਨਾ ਚਲਾ ਕੇ ਬੰਗਾਲ ਰੈਗੂਲੇਸ਼ਨ ਅਧੀਨ ਹੀ ਕਾਰਵਾਈ ਕੀਤੀ ਜਾਵੇ, ਤਾਂ ਇਹਨਾਂ ਸਾਰੀਆਂ ਗੱਲਾਂ ਅਤੇ ਹਾਲਾਤਾਂ ਨੂੰ ਧਿਆਨ ਵਿਚ ਰੱਖਦਿਆਂ ਹੋਇਆਂ ਹੁਣ ਸਰਕਾਰ ਨੇ ਇਹ ਨਿਰਨਾ ਕਰਨਾ ਸੀ ਕਿ ਇਹਨਾਂ ਰਾਜਸੀ ਕੈਦੀਆਂ ਨੂੰ ਰੱਖਿਆ ਕਿੱਥੇ ਜਾਵੇ। ਹਿੰਦ ਦੀ ਸਰਕਾਰ ਨੇ ਪੰਜਾਬ ਦੇ ਲੈਫਟੀਨੈਂਟ ਗਵਰਨਰ ਨਾਲ ਸਲਾਹ ਕਰਕੇ ਸਾਰਿਆਂ ਨੂੰ ਇੱਕੋ ਥਾਂ ਤੇ ਰੱਖਣ ਦੀ ਬਜਾਏ ਉਹਨਾਂ ਦੇ ਪ੍ਰਭਾਵਾਂ ਦੇ ਆਧਾਰ ਤੇ ਅਲੱਗ-ਅਲੱਗ ਥਾਵਾਂ ਨੂੰ ਚੁਣਿਆ ਅਤੇ ਜੋ ਨਿਰਨਾ ਕੀਤਾ ਗਿਆ ਉਸ ਬਾਰੇ 31 ਅਕਤੂਬਰ 1872 ਈ. ਨੂੰ ਪੱਤਰ ਜਾਰੀ ਕਰ ਦਿੱਤਾ ਗਿਆ। ਇਸ ਪੱਤਰ ਅਨੁਸਾਰ ਸੂਬਾ ਜਵਾਹਰ ਸਿੰਘ, ਲੱਖਾ ਸਿੰਘ ਅਤੇ ਬ੍ਰਹਮਾ ਸਿੰਘ ਨੂੰ ਬਰਮਾ ਦੇ ਸ਼ਹਿਰ ਮੌਲਮੀਨ; ਸੂਬਾ ਰੂੜ ਸਿੰਘ, ਮਲੂਕ ਸਿੰਘ ਅਤੇ ਪਹਾੜਾ ਸਿੰਘ ਨੂੰ ਸੈਂਟ੍ਰਲ ਪ੍ਰੋਵਿੰਸ ਦੇ ਕਿਲ੍ਹੇ ਅਸੀਰਗੜ੍ਹ ਅਤੇ ਸੂਬਾ ਹੁਕਮਾ ਸਿੰਘ ਅਤੇ ਮਾਨ ਸਿੰਘ ਨੂੰ ਬਨਾਰਸ (ਅਜਕਲ ਵਾਰਾਣਸੀ) ਦੇ ਨੇੜੇ ਅਤੇ ਇਲਾਹਾਬਾਦ ਤੋਂ ਥੋੜਾ ਅੱਗੇ ਚੁਨਾਰ ਵਿਖੇ ਭੇਜ ਦੇਣ ਦੇ

ਹੁਕਮ ਅਤੇ ਵਾਰੰਟ ਜਾਰੀ ਕਰ ਦਿੱਤੇ ਗਏ। ਸੂਬਾ ਸਾਹਿਬ ਸਿੰਘ, ਕਾਹਨ ਸਿੰਘ ਅਤੇ ਸਰਦਾਰ ਮੰਗਲ ਸਿੰਘ ਨੂੰ ਅਗਲੇ ਹੁਕਮਾਂ ਤੀਕ ਇਲਾਹਾਬਾਦ ਦੇ ਕਿਲ੍ਹੇ ਵਿਚ ਹੀ ਰਹਿਣ ਦਿੱਤਾ ਗਿਆ। ਪਰ ਫੇਰ ਛੇਤੀ ਹੀ ਸੂਬਾ ਸਾਹਿਬ ਸਿੰਘ ਅਤੇ ਕਾਹਨ ਸਿੰਘ ਨੂੰ ਅਦਨ ਤੋਰ ਦਿੱਤਾ ਗਿਆ ਜਿੱਥੇ ਉਹ 20 ਮਾਰਚ 1873 ਨੂੰ ਪਹੁੰਚੇ। ਉੱਥੋਂ ਦਾ ਹਵਾ ਪਾਣੀ ਮੁਆਫਕ ਨਾ ਆਉਣ ਕਰਕੇ ਸੂਬਾ ਸਾਹਿਬ ਸਿੰਘ ਬੀਮਾਰ ਪੈ ਗਿਆ ਅਤੇ ਇਸ ਕਰਨ ਦੋਹਾਂ ਕੂਕੇ ਕੈਦੀਆਂ ਨੂੰ ਮਈ 1875 ਈ. ਵਿਚ ਹਜ਼ਾਰੀ ਬਾਗ ਜੇਲ੍ਹ ਭੇਜ ਦਿੱਤਾ ਗਿਆ।

ਹੁਣ ਸਰਦਾਰ ਮੰਗਲ ਸਿੰਘ ਦੀ ਵਾਰੀ ਸੀ, ਉਹ ਇਕੱਲਾ ਹੀ ਇਲਾਹਾਬਾਦ ਦੇ ਕਿਲ੍ਹੇ ਵਿਚ ਕੈਦ ਸੀ। ਪਹਿਲਾਂ ਸਰਦਾਰ ਮੰਗਲ ਸਿੰਘ ਨੂੰ ਵੀ ਅਦਨ ਦੂਸਰੇ ਕੈਦੀਆਂ ਦੇ ਨਾਲ ਹੀ ਭੇਜ ਦੇਣ ਦਾ ਨਿਰਨਾ ਅਤੇ ਹੁਕਮ ਹੋਇਆ ਸੀ। ਸਰਕਾਰ ਉਸ ਨੂੰ ਵੀ ਰਾਜਸੀ ਆਧਾਰ ਤੇ ਕਾਫੀ ਅਸਰ ਰਸੂਖ ਵਾਲਾ ਮੰਨਦੀ ਸੀ ਅਤੇ ਪੰਜਾਬ ਸਰਕਾਰ ਅਤੇ ਪੜਤਾਲੀਆ ਇਕ ਮੈਂਬਰੀ ਕਮਿਸ਼ਨ ਦਾ ਵੀ ਇਹੋ ਹੀ ਵਿਚਾਰ ਸੀ ਕਿ ਸ੍ਰ: ਮੰਗਲ ਸਿੰਘ ਕਿਉਂਕਿ ਪਟਿਆਲੇ ਰਾਜ ਘਰਾਣੇ ਨਾਲ ਸੰਬੰਧ ਰੱਖਦਾ ਸੀ ਅਤੇ ਕਾਫ਼ੀ ਰਸੂਖ ਵਾਲਾ ਸੀ, ਉਸਦੇ ਕੂਕਾ ਬਣ ਜਾਣ ਕਰਕੇ ਹੀ ਗੁਰੂ ਰਾਮ ਸਿੰਘ ਅਤੇ ਉਹਨਾਂ ਦੇ ਪ੍ਰਚਾਰ ਨੂੰ ਵਿਸ਼ੇਸ਼ ਸ਼ੋਹਰਤ ਮਿਲੀ ਸੀ ਅਤੇ ਸਰਦਾਰ ਨੇ ਗੁਰੂ ਜੀ ਦੀ ਮਾਇਕ ਸਹਾਇਤਾ ਵੀ ਕੀਤੀ ਸੀ। ਇਸ ਲਈ ਪੰਜਾਬ ਸਰਕਾਰ ਸਰਦਾਰ ਮੰਗਲ ਸਿੰਘ ਤੋਂ ਭੈ ਵੀ ਰੱਖਦੀ ਸੀ ਅਤੇ ਚਾਹੁੰਦੀ ਸੀ ਕਿ ਉਸਨੂੰ ਕਿਸੇ ਦੂਰ ਥਾਂ ਤੇ ਭੇਜ ਦਿੱਤਾ ਜਾਵੇ।

ਸਰਦਾਰ ਮੰਗਲ ਸਿੰਘ ਬਿਸ਼ਨਪੁਰੀਆ ਚਤੁਰ ਅਤੇ ਸਿਆਣਾ ਵਿਅਕਤੀ ਸੀ ਅਤੇ ਮਾਇਕ ਪੱਖੋਂ ਵੀ ਸੌਖਾ ਸੀ। ਉਸਨੇ ਆਪਣੀ ਗ੍ਰਿਫਤਾਰੀ ਬਾਰੇ ਗੋਰਾ ਵਕੀਲ ਕਰ ਲਿਆ। ਇਸ ਕਰਕੇ, ਜਿੰਨਾ ਚਿਰ ਮੰਗਲ ਸਿੰਘ ਦੇ ਵਕੀਲ ਦੀ ਅਰਜ਼ੀ ਤੇ ਸਰਕਾਰ ਵੱਲੋਂ ਨਿਰਨਾ ਨਹੀਂ ਸੀ ਕਰ ਲਿਆ ਜਾਂਦਾ, ਓਨਾ ਚਿਰ ਉਸ ਨੂੰ ਕਿਲ੍ਹੇ ਤੋਂ ਕਿਤੇ ਹੋਰ ਨਹੀਂ ਸੀ ਭੇਜਿਆ ਜਾ ਸਕਦਾ। ਇਸ ਤਰ੍ਹਾਂ ਸਰਦਾਰ ਮੰਗਲ ਸਿੰਘ ਅਦਨ ਜਾਣ ਤੋਂ ਬਚ ਗਿਆ ਅਤੇ ਉਸਦੀ ਗ੍ਰਿਫਤਾਰੀ ਸਬੰਧੀ ਕੇਸ ਕਾਨੂੰਨੀ ਨੁਕਤਿਆਂ ਵਿਚ ਫਸ ਗਿਆ। ਗੋਰੇ ਵਕੀਲ ਨੇ ਸਾਰੇ ਕਾਨੂੰਨਾਂ ਦੀ ਘੋਖ ਕਰਕੇ ਵਇਸਰਾਏ ਹਿੰਦ ਨੂੰ ਨੋਟਿਸ ਭੇਜ ਦਿੱਤਾ ਕਿ ਉਸਦੇ ਮੁਵੱਕਲ ਨੂੰ 'ਗਲਤ ਆਧਾਰ' ਤੇ ਕੈਦ ਰੱਖਿਆ ਗਿਆ ਹੈ ਕਿਉਂਕਿ ਬੰਗਾਲ ਰੈਗੂਲੇਸ਼ਨ-III ਕੇਵਲ ਉਹਨਾਂ ਤੇ ਲਾਗੂ ਹੋ ਸਕਦਾ ਹੈ ਜੋ ਸਿੱਧੇ ਤੌਰ ਤੇ ਅੰਗਰੇਜ਼ੀ ਰਾਜ ਦੇ ਵਸਨੀਕ ਹੋਣ। ਕਿਉਂਕਿ ਸਰਦਾਰ ਮੰਗਲ ਸਿੰਘ ਖ਼ੁਦ-ਮੁਖਤਿਆਰ ਰਿਆਸਤ ਪਟਿਆਲਾ ਦਾ ਰਹਿਣ ਵਾਲਾ ਸੀ ਅਤੇ ਪਟਿਆਲਾ ਰਿਆਸਤ

ਦੀ ਹਦੂਦ ਚੋਂ ਗ੍ਰਿਫਤਾਰ ਕੀਤਾ ਗਿਆ ਸੀ, ਇਸ ਆਧਾਰ ਤੇ ਉਸਦੇ ਮੁਵੱਕਲ ਤੇ ਸਾਲ 1818 ਈ. ਦਾ ਬੰਗਾਲ ਰੈਗੂਲੇਸ਼ਨ ਲਾਗੂ ਹੀ ਨਹੀਂ ਹੁੰਦਾ ਅਤੇ ਇਸ ਆਧਾਰ ਤੇ ਮੰਗਲ ਸਿੰਘ ਦੀ ਗ੍ਰਿਫਤਾਰੀ ਗੈਰ-ਕਾਨੂੰਨੀ ਸੀ ਅਤੇ ਉਸਨੂੰ ਰਿਹਾ ਕੀਤਾ ਜਾਵੇ ਨਹੀਂ ਤੇ ਉਹ ਅਦਾਲਤ ਵਿਚ ਜਾਵੇਗਾ।

ਗੋਰੇ ਵਕੀਲ ਦੀ ਦਲੀਲ ਠੋਸ ਸੀ। ਸਰਕਾਰ ਦੇ ਕਨੂੰਨੀ ਮਾਹਿਰ ਅਤੇ ਵਾਇਸਰਾਏ ਹਿੰਦ ਵੀ ਇਸ ਦਲੀਲ ਨੂੰ ਮੰਨਦਾ ਸੀ ਕਿ ਬੰਗਾਲ ਰੈਗੂਲੇਸ਼ਨ ਇਸ ਕੂਕੇ ਕੈਦੀ ਤੇ ਲਾਗੂ ਨਹੀਂ ਹੋ ਸਕਦਾ ਅਤੇ ਅਗਰ ਇਸਦਾ ਮੁਕੱਦਮਾ ਅਦਾਲਤ ਵਿਚ ਚਲਾ ਗਿਆ ਤਾਂ ਸਰਕਾਰ ਦੀ ਕਿਰਕਿਰੀ ਹੋਵੇਗੀ। ਸਿਰਫ ਏਨੀਂ ਗੱਲ ਤੇ ਹੀ ਸਰਕਾਰ ਮੰਗਲ ਸਿੰਘ ਨੂੰ ਛੱਡਣਾ ਨਹੀਂ ਸੀ ਚਾਹੁੰਦੀ ਅਤੇ ਉਸਦੀ ਰਿਹਾਈ ਕਰ ਦੇਣ ਲਈ ਕੋਈ ਐਸਾ ਤਰੀਕਾ ਵਰਤਣਾ ਚਾਹੁੰਦੀ ਸੀ ਕਿ ਲੋਕ ਇਹ ਨਾ ਸਮਝ ਲੈਣ ਕਿ ਸਰਕਾਰ ਗਲ਼ਤ ਸੀ। ਅਗਰ ਇਸ ਤਰ੍ਹਾਂ ਹੋ ਜਾਂਦਾ ਤਾਂ ਦੂਸਰੇ 'ਸ਼ਾਹੀ ਕੈਦੀਆਂ' ਬਾਰੇ ਵੀ ਮਸਲਾ ਉੱਠ ਖੜ੍ਹਾ ਹੋਣਾ ਸੀ। ਏਥੇ ਮੈਂ ਪਾਠਕਾਂ ਨੂੰ ਇਕ ਗੱਲ ਵਿਸ਼ੇਸ਼ ਤੌਰ ਤੇ ਦੱਸਣਾ ਚਾਹੁੰਦਾ ਹਾਂ। ਸਤਿਗੁਰੂ ਰਾਮ ਸਿੰਘ ਜੀ ਸ਼ਹਿਰ ਤੋਂ ਦੂਰ ਪਿੰਡ ਵਿਚ ਰਹਿੰਦਿਆਂ ਹੋਇਆਂ ਵੀ ਅੰਗਰੇਜ਼ੀ ਕਾਨੂੰਨਾਂ ਬਾਰੇ ਕਾਫੀ ਜਾਣਕਾਰੀ ਰੱਖਦੇ ਸਨ।

ਸਤਿਗੁਰੂ ਬਿਲਾਸ ਵਿਚ ਜ਼ਿਕਰ ਆਉਂਦਾ ਹੈ ਕਿ ਅਨੰਦਪੁਰ ਦੇ ਦੂਸਰੇ ਹੋਲੇ ਸਮੇਂ ਤਪੇ ਨੇ ਸਤਿਗੁਰੂ ਜੀ ਨੂੰ ਅਰਜ਼ ਕੀਤੀ ਸੀ ਕਿ ਜੋ ਮਾਇਆ ਤੁਸੀਂ ਦਸਵੇਂ ਪਾਤਸ਼ਾਹੀ ਸਮੇਂ ਸਤਲੁੱਜ ਵਿਚ ਰੱਖੀ ਸੀ, ਸੋ ਕੱਢੋ। ਸਤਿਗੁਰੂ ਜੀ ਨੇ ਬਚਨ ਕੀਤਾ ਸੀ ਕਿ ਅਗਰ ਹੁਣ ਮਾਇਆ ਕੱਢੀਏ ਤਾਂ ਉਹ ਮਾਇਆ ਕਨੂੰਨ ਅਨੁਸਾਰ ਅੰਗਰੇਜ਼ਾਂ ਨੇ ਸਾਂਭ ਲੈਣੀ ਹੈ, ਧਰਤੀ ਅੰਗਰੇਜ਼ਾਂ ਪਾਸ ਹੈ (ਸਤਿਗੁਰੂ ਬਿਲਾਸ-ਪੰਨਾ 341)। ਅੰਗਰੇਜ਼ਾਂ ਦਾ ਕਾਨੂੰਨ ਵੀ ਐਸਾ ਹੀ ਸੀ ਕਿ ਜੋ ਖਜ਼ਾਨਾ ਧਰਤੀ ਚੋਂ ਨਿਕਲੇ, ਉਸਤੇ ਸਰਕਾਰ ਦਾ ਹੱਕ ਹੁੰਦਾ ਸੀ। ਸਤਿਗੁਰੂ ਜੀ ਇਹ ਜਾਣਦੇ ਸਨ। ਏਸੇ ਤਰ੍ਹਾਂ, ਜਿਸ ਸਮੇਂ ਸਤਿਗੁਰੂ ਜੀ ਰੰਗੂਨ ਨਜ਼ਰਬੰਦੀ ਹੇਠ ਕੈਦ ਸਨ, ਉਹਨਾਂ ਨੂੰ ਤਾਂ ਚਿੱਠੀ-ਪੱਤਰੀ ਕਰਨ ਦੀ ਵੀ ਆਗਿਆ ਨਹੀਂ ਸੀ। ਇਸ ਲਈ ਜਦੋਂ ਅਤੇ ਜਿਸ ਤਰ੍ਹਾਂ ਵੀ ਸਤਿਗੁਰੂ ਜੀ ਜਾਣਕਾਰੀ ਡੇਰੇ ਪਹੁੰਚਾ ਸਕੇ, ਉਸ ਵਿਚ ਕਿਹਾ ਗਿਆ ਸੀ ਕਿ ਮੇਰੇ ਲਈ ਗੋਰਾ ਵਕੀਲ ਕਰਨਾ, ਪਰ ਪਤਾ ਨਹੀਂ ਕਿਸ ਕਾਰਨ ਇਸ ਤੇ ਅਮਲ ਨਹੀਂ ਸੀ ਹੋਇਆ। ਪਰ ਵਾਸਤਵ ਵਿਚ ਗੱਲ ਇਹ ਸੀ ਕਿ 1818 ਈ. ਦੇ ਬੰਗਾਲ ਰੈਗੂਲੇਸ਼ਨ ਅਧੀਨ ਗ੍ਰਿਫਤਾਰ ਕੀਤੇ ਗਏ ਕਿਸੇ ਵੀ ਕੈਦੀ ਬਾਰੇ ਸਿਰਫ ਪ੍ਰਿਵੀ ਕੌਂਸਲ, ਇੰਗਲੈਂਡ ਵਿਚ ਹੀ ਅਪੀਲ ਕੀਤੀ ਜਾ ਸਕਦੀ ਸੀ ਅਤੇ ਇਹ ਅਪੀਲ ਵੀ ਗੋਰਾ ਵਕੀਲ ਹੀ ਕਰ ਸਕਦਾ ਸੀ। ਅਗਰ ਇਸ ਤਰ੍ਹਾਂ ਹੋ ਜਾਂਦਾ ਤਾਂ ਸ਼ਾਇਦ ਸਰਕਾਰ ਨੂੰ ਲੈਣੇ ਦੇ ਦੇਣੇ ਪੈ

ਜਾਂਦੇ ਕਿਉਂਕਿ ਉਹ ਤਾਂ ਪਹਿਲੋਂ ਹੀ ਖੁੱਲੀ ਅਦਾਲਤ ਵਿਚ ਮੁਕੱਦਮਾ ਚਲਾਉਣ ਤੋਂ ਪਰਹੇਜ਼ ਕਰ ਰਹੀ ਸੀ। ਖ਼ੈਰ - ਅੰਗਰੇਜ਼ੀ ਸਰਕਾਰ ਨੇ ਆਪਣੀ ਨੱਕ ਬਚਾਉਣ ਲਈ ਮਹਾਰਾਜਾ ਪਟਿਆਲੇ ਦਾ ਸਹਿਯੋਗ ਲਿਆ ਅਤੇ ਉਸ ਪਾਸੋਂ ਪੁੱਛਣ ਤੋਂ ਬਾਅਦ ਪਾਬੰਦੀਆਂ ਹੇਠ ਸਰਦਾਰ ਮੰਗਲ ਸਿੰਘ ਨੂੰ ਰਾਜਪੁਰੇ ਲਿਆ ਕੇ ਕੁਝ ਸ਼ਰਤਾਂ ਨਾਲ ਪਟਿਆਲਾ ਪੁਲਿਸ ਦੇ ਹਵਾਲੇ ਕਰ ਦਿੱਤਾ ਗਿਆ ਅਤੇ ਇਹ ਗੱਲ ਨਸ਼ਰ ਕਰ ਦਿੱਤੀ ਕਿ ਮਹਾਰਾਜਾ ਪਟਿਆਲਾ ਦੇ ਕਹਿਣ ਤੇ ਸਰਦਾਰ ਮੰਗਲ ਸਿੰਘ ਦੀ ਰਿਹਾਈ ਹੋਈ। ਮੰਗਲ ਸਿੰਘ ਦੀ ਰਿਹਾਈ ਦੇ ਨਾਲ ਹੀ ਇਲਾਹਾਬਾਦ ਦਾ ਕਿਲ੍ਹਾ ਕੂਕੇ ਕੈਦੀਆਂ ਤੋਂ ਖਾਲੀ ਹੋ ਗਿਆ।

## ਕਿਲ੍ਹੇ ਦਾ ਦੌਰਾ

ਪਿੱਛੇ ਦੱਸਿਆ ਜਾ ਚੁੱਕਾ ਹੈ ਕਿ ਇਲਾਹਾਬਾਦ ਦਾ ਕਿਲ੍ਹਾ ਅਕਬਰ ਬਾਦਸ਼ਾਹ ਨੇ ਬਣਵਾਇਆ ਸੀ। ਨਿਰਮਾਣ ਪੱਖੋਂ ਇਹ ਕਿਲ੍ਹਾ ਬਹੁਤ ਵਧੀਆ ਨਹੀਂ ਸੀ ਬਣਿਆ ਹੋਇਆ ਜਿਸ ਤਰ੍ਹਾਂ ਆਗਰੇ ਅਤੇ ਦਿੱਲੀ ਦੇ ਕਿਲ੍ਹੇ ਸ਼ਿਲਪਕਾਰੀ ਅਤੇ ਮਜ਼ਬੂਤੀ ਪੱਖੋਂ ਬੇਹਤਰ ਹਨ। ਕਿਲ੍ਹੇ ਦਾ ਰੱਖ-ਰਖਾਵ ਵੀ ਗ਼ੈਰ-ਤਵੱਜੋ ਵਾਲਾ ਹੈ, ਇਸ ਕਰਕੇ ਥਾਂ-ਥਾਂ ਤੋਂ ਕਿਲ੍ਹੇ ਦੀਆਂ ਦੀਵਾਰਾਂ ਵਿਚ ਪਿੱਪਲ ਅਤੇ ਬੋਹੜ ਵਰਗੇ ਕਈ ਤਰ੍ਹਾਂ ਦੇ ਰੁੱਖ ਉੱਗੇ ਹੋਏ ਹਨ ਜੋ ਕੰਧਾਂ ਨੂੰ ਹੋਰ ਵੀ ਨੁਕਸਾਨ ਪਹੁੰਚਾ ਰਹੇ ਹਨ। ਇਸ ਪਾਸੇ ਕਿਸ ਦਾ ਧਿਆਨ ਨਹੀਂ ਹੈ। ਤਰੇੜਾਂ ਵਧਦੀਆਂ ਜਾ ਰਹੀਆਂ ਹਨ ਅਤੇ ਦੀਵਾਰਾਂ ਨਾਲ ਲੱਗੇ ਹੋਏ ਬੇਸ਼ਕੀਮਤੀ ਪੱਥਰ ਡਿੱਗ ਰਹੇ ਹਨ। ਕਿਲ੍ਹੇ ਦੇ ਯਮੁਨਾ ਨਦੀ ਵਾਲੇ ਪਾਸੇ ਦੀ ਬਾਹਰਲੀ ਦੀਵਾਰ ਦਾ ਕਾਫ਼ੀ ਵੱਡਾ ਹਿੱਸਾ 1871 ਈ. ਦੀਆਂ ਬਰਸਾਤਾਂ ਵਿਚ ਡਿੱਗ ਗਿਆ ਸੀ ਅਤੇ ਕੂਕੇ ਸਿੰਘਾਂ ਦੇ ਕਿਲ੍ਹੇ ਵਿਚ ਕੈਦ ਰੱਖੇ ਜਾਣ ਦੇ ਸਮੇਂ ਤੱਕ ਦੀਵਾਰ ਦੀ ਮੁਰੰਮਤ ਨਹੀਂ ਸੀ ਹੋਈ, ਬਾਅਦ ਵਿਚ ਕਰਾ ਦਿੱਤੀ ਗਈ ਸੀ। ਕਿਲ੍ਹੇ ਦੇ ਕਮਾਂਡੈਂਟ ਨੇ ਟੁੱਟੀ ਹੋਈ ਕਿਲ੍ਹੇ ਦੀ ਦੀਵਾਰ ਦਾ ਜ਼ਿਕਰ ਕਲਕੱਤੇ ਦੇ ਲਾਟ ਨੂੰ ਲਿਖੇ ਪੱਤਰਾਂ ਵਿਚ ਕਰਦਿਆਂ ਬੇਨਤੀ ਕੀਤੀ ਸੀ ਕਿ ਸੁਰੱਖਿਆ ਕਿਲ੍ਹੇ ਦੀ ਕੰਧ ਟੁੱਟਣ ਕਰਕੇ ਨਹੀਂ ਹੋ ਸਕਦੀ। ਇਸ ਲਈ ਕੂਕੇ ਕੈਦੀਆਂ ਨੂੰ ਛੇਤੀ ਤੋਂ ਛੇਤੀ ਚੁਨਾਰ ਅਥਵਾ ਕਿਤੇ ਹੋਰ ਤਬਦੀਲ ਕਰ ਦਿੱਤਾ ਜਾਵੇ। ਕਿਲ੍ਹੇ ਦੇ ਅੰਦਰ ਵੀ ਬੇਤਰਤੀਬ ਹੋਏ ਨਿਰਮਾਣ ਨੇ ਅੰਦਰ ਦੀ ਸ਼ਾਨ ਘਟਾ ਦਿੱਤੀ ਹੈ। ਬੁਰਜ ਦੀਆਂ ਕੰਧਾਂ ਅਤੇ ਚਾਲ੍ਹੀ ਥੰਮਾਂ ਵਾਲਾ ਮਹੱਲ ਹੀ ਆਪਣੇ ਮੂਲ ਰੂਪ ਵਿਚ ਨਜ਼ਰੀਂ ਪੈਂਦਾ ਹੈ।

ਮੁਗ਼ਲ ਸਲਤਨਤ ਸਮੇਂ ਕਿਲ੍ਹਿਆਂ ਦਾ ਮੁੱਖ ਉੱਦੇਸ਼ ਫੌਜੀ ਹੁੰਦਾ ਸੀ, ਇਸ ਕਰਕੇ ਕਿਲ੍ਹੇ ਸੁਰੱਖਿਆ ਅਤੇ ਫੌਜੀ ਦ੍ਰਿਸ਼ਟੀਕੋਣਾਂ ਤੋਂ ਹੀ ਬਣਾਏ ਜਾਂਦੇ ਸਨ। ਆਮ

ਕਰਕੇ ਕਿਲ੍ਹਿਆਂ ਦੀਆਂ ਬਾਹਰੀ ਦੀਵਾਰਾਂ ਤੇ ਕੀਂਗਰੇ ਬਣੇ ਹੋਏ ਹੁੰਦੇ ਸਨ ਅਤੇ ਇਹਨਾਂ ਵਿਚ ਥੋੜ੍ਹੀ ਜਿਹੀ ਵਿੱਥ ਅਤੇ ਲੰਮੇ ਰੁਕ ਨੂੰ ਸੁਰਾਖ਼ ਬਣੇ ਹੁੰਦੇ ਸਨ। ਇਕ ਤਾਂ ਇਸ ਤਰ੍ਹਾਂ ਦਾ ਨਿਰਮਾਣ ਸੁੰਦਰ ਲੱਗਦਾ ਹੈ, ਦੂਸਰਾ - ਘੇਰਾ ਪੈ ਜਾਣ ਸਮੇਂ ਇਹਨਾਂ ਸੁਰਾਖਾਂ ਦੇ ਵਿਚੋਂ ਦੀ ਤੀਰ ਅਥਵਾ ਬੰਦੂਕਾਂ ਚਲਾਈਆਂ ਜਾ ਸਕਦੀਆਂ ਸਨ, ਪੂਰੇ ਸੁਰੱਖਿਅਤ ਰਹਿ ਕੇ। ਕਿਲ੍ਹਿਆਂ ਦੀਆਂ ਕੰਧਾਂ ਵਿਚ ਕਈ ਥਾਵਾਂ ਤੇ ਵੱਡੇ-ਵੱਡੇ ਚੌਰਸ ਮਘੋਰੇ ਵੀ ਬਣੇ ਹੋਏ ਹੁੰਦੇ ਸਨ ਜਿਨ੍ਹਾਂ ਦੇ ਵਿੱਚੋਂ ਦੀ ਤੋਪਾਂ ਦੇ ਮੂੰਹ ਬਾਹਰ ਕੱਢ ਕੇ ਗੋਲ਼ੇ ਦਾਗ਼ੇ ਜਾ ਸਕਣ। ਇਸੇ ਤਰ੍ਹਾਂ ਆਉਣ-ਜਾਣ ਲਈ ਛੋਟੇ-ਵੱਡੇ ਦਰਵਾਜ਼ੇ ਅਤੇ ਖਿੜਕੀਆਂ ਵੀ ਹੁੰਦੀਆਂ ਸਨ। ਪਾਣੀ ਇਕ ਮਹੱਤਵਪੂਰਨ ਲੋੜ ਹੁੰਦੀ ਸੀ, ਇਸ ਲਈ ਅਗਰ ਕਿਲ੍ਹੇ ਦੇ ਨਾਲ ਦੀ ਨਦੀ ਵਗਦੀ ਹੋਵੇ ਤਾਂ ਥੱਲੇ-ਥੱਲੇ ਪਾਣੀ ਦੇ ਸਰੋਤਾਂ ਤੱਕ ਜਾਣ ਲਈ ਰਾਹ ਅਥਵਾ ਗੁਪਤ ਸੁਰੰਗਾਂ ਬਣੀਆਂ ਹੁੰਦੀਆਂ ਸਨ। ਗੁਪਤ ਸੁਰੰਗਾਂ ਕਿਲ੍ਹੇ ਦੇ ਅੰਦਰ ਰਸਦ ਲਿਆਉਣ ਅਥਵਾ ਲੋੜ ਪੈਣ ਤੇ ਬਾਹਰ ਨਿਕਲਣ ਦੇ ਕੰਮ ਵੀ ਆਉਂਦੀਆਂ ਸਨ। ਇਲਾਹਾਬਾਦ ਕਿਲ੍ਹੇ ਵਿਚ ਇਹ ਸਾਰੀਆਂ ਵਿਸ਼ੇਸ਼ਤਾਵਾਂ ਮੌਜੂਦ ਸਨ। ਇਹੋ ਜਿਹੀਆਂ ਵਿਸ਼ੇਸ਼ਤਾਵਾਂ ਚੁਨਾਰ ਅਤੇ ਅਸੀਰਗੜ੍ਹ ਕਿਲ੍ਹਿਆਂ ਵਿਚ ਵੀ ਸਨ।

ਕਿਲ੍ਹਿਆਂ ਵਿਚ ਬਾਦਸ਼ਾਹਾਂ ਅਥਵਾ ਕਿਲ੍ਹੇਦਾਰਾਂ ਦੇ ਪਰਵਾਰਾਂ ਦੀਆਂ ਰਿਹਾਇਸ਼ਗਾਹਾਂ ਹੀ ਮੁੱਖ ਰੂਪ ਵਿਚ ਹੁੰਦੀਆਂ ਸਨ ਜੋ ਕਿਲ੍ਹਿਆਂ ਦੇ ਅੰਦਰ ਇਕ ਹੋਰ ਉੱਚੀ ਕੰਧ ਨਾਲ ਘਿਰੀਆਂ ਹੁੰਦੀਆਂ ਸਨ ਸੁਰੱਖਿਆ ਅਤੇ ਨਿੱਜਤਾ ਪੱਖੋਂ। ਇਹਨਾਂ ਦੇ ਨਾਲ-ਨਾਲ ਕਿਲ੍ਹਿਆਂ ਵਿਚ ਵੱਡੀ ਤਾਦਾਦ ਵਿਚ ਫੌਜ ਰੱਖੀ ਜਾਂਦੀ ਸੀ, ਸ਼ਸਤ੍ਰ-ਭੰਡਾਰ, ਗੋਲ਼ਾ-ਬਾਰੂਦ ਅਤੇ ਲੋੜੀਂਦੀ ਰਸਦ ਸਮਾਨ ਆਦਿ। ਮੁਗਲਾਂ ਸਮੇਂ ਆਮ ਕੈਦੀਆਂ ਨੂੰ ਕਿਲ੍ਹਿਆਂ ਵਿਚ ਨਹੀਂ ਸੀ ਰੱਖਿਆ ਜਾਂਦਾ, ਕੁਝ ਖ਼ਾਸ ਉੱਚੇ ਮਿਆਰ ਦੇ ਮਹੱਤਵਪੂਰਨ ਕੈਦੀ ਹੀ ਰੱਖੇ ਜਾਂਦੇ ਸਨ। ਕਿਲ੍ਹਿਆਂ ਦੀ ਬਾਹਰੀ ਦੀਵਾਰਾਂ ਦੇ ਅੰਦਰਵਾਰ ਨਾਲ ਨਾਲ ਦਸ ਤੋਂ ਪੰਦਰਾਂ ਫੁੱਟ ਚੌੜੀ ਛੱਤ ਬਣਾਈ ਜਾਂਦੀ ਸੀ ਜਿਸਦੇ ਥੱਲੇ ਪਹਿਰੇਦਾਰਾਂ ਦੇ ਕਮਰੇ ਬਣੇ ਹੋਏ ਹੁੰਦੇ ਸਨ ਅਤੇ ਉੱਪਰ ਛੱਤ-ਨੁਮਾ ਸੜਕ ਤੋਂ ਘੋੜੇ, ਤੋਪਾਂ ਅਤੇ ਸਿਪਾਹੀਆਂ ਨੂੰ ਲੋੜ ਅਨੁਸਾਰ ਘੇਰੇ ਸਮੇਂ ਇੱਧਰ-ਉਧਰ ਲੈ ਜਾਇਆ ਜਾਂਦਾ ਸੀ।

ਅੰਗਰੇਜ਼ਾਂ ਦੇ ਸਮੇਂ ਬਾਹਰੀ ਖ਼ਤਰੇ ਤਾਂ ਰਹੇ ਨਹੀਂ ਸਨ ਜਿਸ ਤਰ੍ਹਾਂ ਮੁਗਲਾਂ ਦੇ ਸਮੇਂ ਹੁੰਦੇ ਸਨ, ਇਸ ਲਈ ਕਿਲ੍ਹੇ ਫੌਜਾ ਦੇ ਟਿਕਾਣਿਆਂ ਵਜੋਂ ਅਤੇ ਲੋੜ ਪਵੇ ਤਾਂ ਰਾਜਨੀਤਿਕ ਕੈਦੀਆਂ ਨੂੰ ਰੱਖੇ ਜਾਣ ਲਈ ਵਰਤੇ ਜਾਂਦੇ ਸਨ। ਕਿਲ੍ਹੇ ਦੀ ਦੀਵਾਰਾਂ ਦੇ ਨਾਲ ਨਾਲ ਮਹਿਰਾਬਦਾਰ ਬੈਰਕਾਂ ਬਣੀਆਂ ਹੁੰਦੀਆਂ ਸਨ। ਇਹਨਾਂ ਮਹਿਰਾਬਦਾਰ ਕਮਰਿਆਂ ਦੇ ਅੱਗੇ ਲੋਹੇ ਦੀਆਂ ਸਲਾਖਾਂ ਦੇ ਦਰਵਾਜ਼ੇ ਬਣਾ ਕੇ ਕੈਦੀ ਰੱਖੇ ਜਾਣ ਲੱਗ

ਪਏ। ਕਈ ਥਾਈਂ ਮੋਟੇ ਲੱਕੜ ਦੇ ਦਰਵਾਜ਼ੇ ਵੀ ਲਗਾਏ ਜਾਂਦੇ ਸਨ। ਇਲਾਹਾਬਾਦ ਅਤੇ ਚੁਨਾਰ ਦੀਆਂ ਬੈਰਕਾਂ ਨੂੰ ਇਸ ਢੰਗ ਨਾਲ ਕੈਦਖ਼ਾਨਿਆਂ ਵਜੋਂ ਬਣਾਇਆ ਸਪਸ਼ਟ ਨਜ਼ਰੀਂ ਪੈਂਦਾ ਹੈ।

## ਤ੍ਰਿਬੇਣੀ

ਅਸੀਂ ਸ੍ਰ. ਇੰਦਰ ਸਿੰਘ ਦੇ ਨਾਲ ਪੰਦਰਾਂ ਕੁ ਮਿੰਟਾਂ ਵਿਚ ਤ੍ਰਿਬੇਣੀ ਪਹੁੰਚ ਗਏ। ਏਥੇ ਕਿਲ੍ਹੇ ਦੀ ਬਾਹਰੀ ਜਾਣਕਾਰੀ ਕਰਨੀ ਗੰਗਾ ਵਾਲੇ ਪਾਸਿਓਂ ਸੌਖੀ ਹੈ। ਇਸ ਪਾਸੇ ਸੜਕ ਬਣੀ ਹੋਈ ਹੈ ਅਤੇ ਕਿਲ੍ਹੇ ਦਾ ਬਾਹਰੀ ਢਾਂਚਾ ਵੀ ਠੀਕ-ਠਾਕ ਹੈ। ਸ਼ਰਧਾਲੂਜਨ ਤ੍ਰਿਬੇਣੀ ਇਸ਼ਨਾਨ ਲਈ ਏਸੇ ਪਾਸਿਓਂ ਦੀ ਹੀ ਆਉਂਦੇ ਹਨ। ਗੰਗਾ ਕਿਸੇ ਸਮੇਂ ਕਿਲ੍ਹੇ ਦੀ ਦੀਵਾਰ ਦੇ ਨਾਲ ਦੀ ਵਗਦੀ ਹੁੰਦੀ ਸੀ, ਪਰ ਹੁਣ ਨਦੀ ਦਾ ਵਹਿਣ ਕਾਫ਼ੀ ਦੂਰ ਚਲਾ ਗਿਆ ਹੈ। ਯਮੁਨਾ ਨਦੀ ਉਸੇ ਥਾਂ ਤੇ ਹੀ ਵਗਦੀ ਹੈ। ਇਸ ਤਰ੍ਹਾਂ ਗੰਗਾ ਅਤੇ ਯਮੁਨਾ ਨਦੀਆਂ ਦਾ ਮਿਲਾਪ ਹੁਣ ਕਿਲ੍ਹੇ ਦੇ ਨਾਲ ਨਾ ਹੋ ਕੇ ਥੋੜ੍ਹਾ ਅੱਗੇ ਜਾ ਕੇ ਹੁੰਦਾ ਹੈ ਅਤੇ ਜ਼ਿਆਦਾ ਸ਼ਰਧਾਲੂਆਂ ਦੀ ਭੀੜ ਵੀ ਉੱਥੇ ਹੀ ਰਹਿੰਦੀ ਹੈ। ਗੰਗਾ ਵਾਲੇ ਪਾਸੇ ਗੰਗਾ ਨਦੀ ਨੂੰ ਅੰਦਰੋਂ ਅੰਦਰੀਂ ਕਿਲ੍ਹੇ ਚੋਂ ਰਸਤਾ ਬਣਿਆ ਹੋਇਆ ਹੈ। ਇਸ ਪੌੜੀ-ਨੁਮਾ ਰਸਤੇ ਨੂੰ ਕਿਸੇ ਸਮੇਂ ਕਿਲ੍ਹੇ ਵਿਚ ਰਹਿਣ ਵਾਲਿਆਂ ਦੀ ਪਾਣੀ ਦੀ ਲੋੜ ਨੂੰ ਪੂਰਾ ਕਰਨ ਲਈ ਵਰਤਿਆਂ ਜਾਂਦਾ ਸੀ ਪਰ ਹੁਣ ਕਾਫ਼ੀ ਸਮੇਂ ਤੋਂ ਇਹ ਰਸਤਾ ਪੰਡਤਾਂ ਦੇ ਕਬਜ਼ੇ ਵਿਚ ਹੈ ਅਤੇ ਉਹਨਾਂ ਨੇ ਅਲੱਗ-ਅਲੱਗ ਦੇਵੀ ਦੇਵਤਿਆਂ ਦੀਆਂ ਮੂਰਤੀਆਂ ਰੱਖੀਆਂ ਹੋਈਆਂ ਹਨ ਜਿਨ੍ਹਾਂ ਨੂੰ ਦਿਖਾ ਕੇ ਪਾਂਡੇ ਦਾਨ ਮੰਗਦੇ ਹਨ। ਇਸ ਪਾਸਿਓਂ ਹੋਰ ਅੱਗੇ ਕਿਲ੍ਹੇ ਦੇ ਅੰਦਰ ਨਹੀਂ ਜਾਇਆ ਜਾ ਸਕਦਾ, ਰਸਤੇ ਬੰਦ ਕੀਤੇ ਹੋਏ ਹਨ। ਇਸ ਪਾਸਿਓਂ ਅਸੀਂ ਲੋੜੀਂਦੀਆਂ ਫੋਟੋਆਂ ਖਿੱਚੀਆਂ ਅਤੇ ਕਿਲ੍ਹੇ ਦੀ ਵਿਸ਼ਾਲ ਬਣਤਰ ਦਾ ਜਾਇਜ਼ਾ ਲਿਆ।

ਅਗਲਾ ਕੰਮ ਕਰਨ ਤੋਂ ਪਹਿਲਾਂ ਅਸੀਂ ਕਿਲ੍ਹੇ ਦਾ ਯਮੁਨਾ ਨਦੀ ਵਾਲਾ ਪਾਸਾ ਦੇਖਣਾ ਚਾਹੁੰਦੇ ਸਾਂ ਕਿਉਂਕਿ ਮੇਰੀ ਜਾਚੇ ਸਤਿਗੁਰੂ ਜੀ ਅਤੇ ਸੂਬਿਆਂ ਨੂੰ ਯਮੁਨਾ ਨਦੀ ਵਾਲੇ ਪਾਸੇ ਦੀਆਂ ਬੈਰਕਾਂ ਵਿਚ ਰੱਖਿਆ ਗਿਆ ਸੀ। ਕਿਲ੍ਹੇ ਦੀ ਬਾਹਰੀ ਦੀਵਾਰ 1871 ਈ. ਵਿਚ ਏਸੇ ਪਾਸੇ ਤੋਂ ਢਹਿ ਕੇ ਯਮੁਨਾ ਨਦੀ ਵਿਚ ਡਿੱਗੀ ਸੀ। ਇਸ ਲਈ ਅਸੀਂ ਕਿਸ਼ਤੀ ਦੀ ਭਾਲ ਕਰਨ ਲਗ ਪਏ ਤਾਂ ਜੋ ਲੋੜੀਂਦੀ ਜਾਣਕਾਰੀ ਪ੍ਰਾਪਤ ਕੀਤੀ ਜਾ ਸਕੇ।

ਕਿਲ੍ਹੇ ਦੀ ਨੁੱਕਰ ਦੇਖ ਕੇ ਮੈਨੂੰ ਕੁਝ ਸਾਲ ਪਹਿਲਾਂ ਵਾਲੀ ਗੱਲ ਯਾਦ ਆ ਗਈ। ਭਾਰਤ ਦੀ ਸੁਤੰਤਰਤਾ ਦੇ ਪੰਜਾਹ ਸਾਲਾ ਜਸ਼ਨਾਂ ਵਜੋਂ ਮੱਧ ਪ੍ਰਦੇਸ਼ ਦੇ ਪੂਰੇ

ਰਾਜ .ਵਿਚ ਸੁਤੰਤਰਤਾ ਸੈਨਾਨੀਆਂ ਦੀ 'ਜਾਗਰਣ ਯਾਤਰਾ' ਦਾ ਆਯੋਜਨ ਕੀਤਾ ਗਿਆ ਸੀ ਅਤੇ ਇਸ ਯਾਤਰਾ ਵਿਚ ਸੂਬਾ ਸਰਬਜੀਤ ਸਿੰਘ ਗਵਾਲੀਅਰ ਸਤਿਗੁਰੂ ਜੀ ਦੀ ਆਗਿਆ ਨਾਲ ਨਾਮਧਾਰੀ ਸਿੰਘਾਂ ਦਾ ਇਕ ਜੱਥਾ ਲੈ ਕੇ ਸ਼ਾਮਲ ਹੋਇਆ ਸੀ। ਇਸ ਜਥੇ ਵਿਚ ਸੂਬਾ ਸਰਬਜੀਤ ਸਿੰਘ ਤੋਂ ਇਲਾਵਾ ਜਸਵਿੰਦਰ ਸਿੰਘ ਹਿਸਟੋਰੀਅਨ, ਪ੍ਰੀਤਮ ਸਿੰਘ 'ਪੰਛੀ', ਜਸਵੰਤ ਸਿੰਘ 'ਜੱਸ', ਬ੍ਰਹਮਾ ਸਿੰਘ ਸੰਤ ਨਗਰ ਵਾਲੇ ਸ਼ਾਮਿਲ ਸਨ। ਸ੍ਰੀ ਭੈਣੀ ਸਾਹਿਬ ਤੋਂ ਯਾਤਰਾ ਲਈ ਇਕ ਛੋਟੀ ਬੱਸ ਵੀ ਦਿੱਤੀ ਗਈ ਸੀ। ਯਾਤਰਾ ਦੌਰਾਨ ਸੁਤੰਤਰਤਾ ਸੈਨਾਨੀਆਂ ਦਾ ਜੱਥਾ ਕਈ ਇਲਾਕਿਆਂ ਤੋਂ ਹੁੰਦਾ ਹੋਇਆ ਇਲਾਹਾਬਾਦ ਪੁੱਜਾ ਸੀ ਅਤੇ ਏਥੇ ਉਸ ਪਾਰਕ ਵਿਚ, ਜਿੱਥੇ ਚੰਦਰ ਸ਼ੇਖਰ ਆਜ਼ਾਦ ਨੇ ਸ਼ਹੀਦੀ ਪ੍ਰਾਪਤ ਕੀਤੀ ਸੀ, ਇਕ ਵੱਡੀ ਸਭਾ ਦਾ ਆਯੋਜਨ ਕੀਤਾ ਹੋਇਆ ਸੀ। ਇਹ ਇਲਾਕਾ ਭਾਵੇਂ ਮੱਧ ਪ੍ਰਦੇਸ਼ ਵਿਚ ਨਹੀਂ ਪੈਂਦਾ, ਪਰ ਵਿਸ਼ੇਸ਼ ਸਮਾਗਮ ਹੋਣ ਕਰਕੇ ਸੁਤੰਤਰਤਾ ਸੈਨਾਨੀਆਂ ਨੂੰ ਵੀ ਬੁਲਾਇਆ ਗਿਆ ਸੀ। ਸਮਾਗਮ ਸ਼ਾਮ ਦਾ ਸੀ, ਬਹੁਤ ਸਾਰੇ ਸੁਤੰਤਰਤਾ ਸੈਨਾਨੀਆਂ ਅਤੇ ਨੇਤਾਵਾਂ ਦੇ ਭਾਸ਼ਣ ਹੋਏ। ਨਾਮਧਾਰੀ ਸਮਾਜ ਵੱਲੋਂ ਮੈਂ ਕੁਝ ਬੋਲਣਾ ਸੀ। ਸ਼ਹਿਰ ਦੀ ਮੇਅਰ ਸ਼੍ਰੀਮਤੀ ਰੀਤਾ ਬਹੁਗੁਣਾ, ਜੋ ਅੱਜ-ਕੱਲ੍ਹ ਉੱਤਰ-ਪ੍ਰਦੇਸ਼ ਕਾਂਗ੍ਰੇਸ ਕਮੇਟੀ ਦੇ ਪ੍ਰਧਾਨ ਹਨ, ਸਭਾ ਦੀ ਪ੍ਰਧਾਨਗੀ ਕਰ ਰਹੇ ਸਨ। ਆਪਣੇ ਭਾਸ਼ਣ ਵਿਚ ਮੈਂ ਇਲਾਹਾਬਾਦ ਦੇ ਪ੍ਰਾਚੀਨ ਮਹੱਤਵ ਬਾਰੇ ਗੱਲ ਕਰਨ ਉਪਰੰਤ ਉਹਨਾਂ ਮਹੱਤਵਪੂਰਨ ਰਾਜਨੀਤਕ ਹਸਤੀਆਂ ਦਾ ਜ਼ਿਕਰ ਕੀਤਾ ਜਿਨ੍ਹਾਂ ਨੂੰ ਅੰਗਰੇਜ਼ਾਂ ਨੇ ਇਲਾਹਾਬਾਦ ਦੇ ਕਿਲ੍ਹੇ ਵਿਚ ਰੱਖਿਆ ਸੀ। ਇਹਨਾਂ ਉੱਘੀਆਂ ਹਸਤੀਆਂ ਵਿਚ ਲਾਹੌਰ ਦਰਬਾਰ ਦੇ ਸਰਦਾਰ, ਬਹਾਦਰਸ਼ਾਹ 'ਜ਼ਫਰ' ਅਤੇ ਉਸਦਾ ਪਰਵਾਰ ਅਤੇ ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਕੂਕੇ ਸੂਬੇ ਸ਼ਾਮਲ ਸਨ। ਮੰਚ ਉੱਤੇ ਬੈਠੇ ਹੋਏ ਵਿਸ਼ੇਸ਼ ਪਤਵੰਤੇ ਅਤੇ ਸਾਹਮਣੇ ਬੈਠੇ ਸਰੋਤਿਆਂ ਲਈ ਇਹ ਰੋਚਕ ਜਾਣਕਾਰੀ ਭਰਪੂਰ ਇਕ ਨਵੀਂ ਗੱਲ ਸੀ। ਮੰਚ ਉੱਤੇ ਬੈਠਿਆਂ ਹੋਇਆਂ ਸ਼੍ਰੀਮਤੀ ਰੀਤਾ ਬਹੁਗੁਣਾ ਨੇ ਮੈਨੂੰ ਵਿਸ਼ੇਸ਼ ਤੌਰ ਤੇ ਵਧਾਈ ਦਿੱਤੀ ਅਤੇ ਉਹਨਾਂ ਨੇ ਇਲਾਹਾਬਾਦ ਬਾਰੇ ਹੋਰ ਵੀ ਜਾਣਕਾਰੀ ਮੰਗੀ।

ਇਸ ਮੌਕੇ ਤੇ ਮੈਂ ਰੀਤਾ ਬਹੁਗੁਣਾ ਜੀ ਨੂੰ ਇਲਾਹਾਬਾਦ ਆ ਕੇ ਡੀ.ਸੀ. ਦੇ ਰਿਕਾਰਡਖਾਨੇ ਅਤੇ ਹੋਰ ਥਾਵਾਂ ਤੇ ਜਾ ਕੇ ਖੋਜ ਕਰਨ ਬਾਰੇ ਸਹਿਯੋਗ ਮੰਗਿਆ ਜੋ ਉਹਨਾਂ ਖੁਸ਼ੀ-ਖੁਸ਼ੀ ਪ੍ਰਵਾਨ ਕੀਤਾ ਅਤੇ ਕਿਹਾ ਕਿ ਮੈਂ ਜਦੋਂ ਵੀ ਇਸ ਕੰਮ ਲਈ ਆਉਣਾ ਹੋਵੇ, ਉਹਨਾਂ ਨੂੰ ਦੱਸ ਦੇਵਾਂ। ਪਰ ਕਈ ਕਾਰਨਾਂ ਕਰਕੇ ਖੋਜ ਦਾ ਕੰਮ ਅਧੂਰਾ ਹੀ ਰਿਹਾ।

ਅਗਲੇ ਦਿਨ ਸਾਰੇ ਸੁਤੰਤਰਤਾ ਸੈਨਾਨੀਆਂ ਨੂੰ ਸਰਕਾਰੀ ਤੌਰ ਤੇ ਤ੍ਰਿਬੇਣੀ

ਘੁਮਾਇਆ ਗਿਆ ਅਤੇ ਇਕ ਸਰਕਾਰੀ ਕਾਰਿੰਦਾ ਬਾ-ਵਰਦੀ ਸਾਡੇ ਨਾਲ ਰਿਹਾ। ਬਾਕੀ ਦੇ ਸਾਰੇ ਲੋਕ ਤਾਂ ਤ੍ਰਿਬੇਣੀ ਦੇ ਨਜ਼ਾਰੇ ਲੈਣ ਅਤੇ ਗੰਗਾ ਨਦੀ ਦੀ ਸੈਰ ਕਰਨ ਕਿਸ਼ਤੀ ਵਿਚ ਚੜ੍ਹ ਗਏ ਪਰ ਮੈਂ ਪੰਛੀ ਜੀ ਨੂੰ ਲੈ ਕੇ ਯਮੁਨਾ ਨਦੀ ਵਾਲੇ ਪਾਸਿਓਂ ਕਿਲ੍ਹੇ ਦੇ ਨਾਲ ਨਾਲ ਪੈਦਲ ਹੀ ਤੁਰ ਪਿਆ। ਦੀਵਾਰ ਦੇ ਨਾਲ ਤੰਗ ਜਿਹੇ ਰਸਤੇ ਚੋਂ ਦੀ ਲੰਘ ਕੇ ਅਸੀਂ ਕਿਲ੍ਹੇ ਦੀ ਦੀਵਾਰ ਵਿਚ ਬਣੀ ਇਕ ਖਿੜਕੀ ਤੱਕ ਪਹੁੰਚ ਗਏ ਜਿਸ ਦੀਆਂ ਪੌੜੀਆਂ ਯਮੁਨਾ ਨਦੀ ਦੇ ਪਾਣੀ ਤੀਕ ਉੱਤਰੀਆਂ ਹੋਈਆਂ ਸਨ। ਏਥੇ ਹੀ ਮੈਂ ਕਿਲ੍ਹੇ ਦੀ ਡਿੱਗੀ-ਢੱਠੀ ਹੋਈ ਦੀਵਾਰ ਦੇ ਕਈ ਹਿੱਸੇ ਯਮੁਨਾ ਨਦੀ ਵਿਚ ਪਏ ਦੇਖੇ। ਮੈਂ ਕਾਫੀ ਸਮਾਂ ਪਹਿਲਾਂ ਕਿਸੇ ਪ੍ਰਚਾਰਕ ਪਾਸੋਂ ਸੁਣਿਆ ਹੋਇਆ ਸੀ ਕਿ ਉਹਨਾਂ ਪੌੜੀਆਂ ਅਤੇ ਖਿੜਕੀ ਦੀ ਵਰਤੋਂ ਸਤਿਗੁਰੂ ਜੀ ਅਤੇ ਸੂਬੇ ਯਮੁਨਾ ਨਦੀ ਵਿਚ ਇਸ਼ਨਾਨ ਪਾਣੀ ਕਰਨ ਲਈ ਕਰਿਆ ਕਰਦੇ ਸਨ, ਪਰ ਖੋਜ ਤੋਂ ਇਸ ਗੱਲ ਦੀ ਪੁਸ਼ਟੀ ਨਹੀਂ ਹੁੰਦੀ। ਏਥੇ ਹੀ ਸਾਨੂੰ ਕਿਨਾਰੇ ਤੇ ਉੱਗੇ ਘਾਹ-ਫੂਸ ਵਿਚ ਫਸੀ ਹੋਈ ਇਕ ਮਨੁੱਖ ਦੀ ਲਾਸ਼ ਨਜ਼ਰੀਂ ਪਈ। ਕਿਤੇ ਹੋਰ ਅਣ-ਸੁਖਾਵਾਂ ਵਾਤਾਵਾਰਨ ਨਾ ਬਣ ਜਾਵੇ, ਇਸ ਲਈ ਪੰਛੀ ਜੀ ਨੇ ਸਾਨੂੰ ਵਾਪਸ ਜਾਣ ਦੀ ਸਲਾਹ ਦਿੱਤੀ। ਅਸੀਂ ਵਾਪਸ ਤਾਂ ਆ ਗਏ ਪਰ ਯਮੁਨਾ ਨਦੀ ਵਾਲੇ ਪਾਸਿਓਂ ਕਿਲ੍ਹੇ ਨੂੰ ਦੇਖਣ ਦੀ ਲਾਲਸਾ ਮਨ ਵਿਚ ਹੀ ਰਹਿ ਗਈ ਸੀ ਜੋ ਕਈ ਸਾਲਾਂ ਬਾਅਦ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਸਦਕਾ ਅੱਜ ਅਰਥਾਤ 26 ਜੁਲਾਈ 2009 ਨੂੰ ਪੂਰੀ ਹੋ ਰਹੀ ਸੀ।

ਪਹਿਲਾਂ ਅਸੀਂ ਗੰਗਾ ਨਦੀ ਵਾਲਾ ਪਾਸਾ ਦੇਖ ਲਿਆ ਸੀ, ਹੁਣ ਇੰਦਰ ਸਿੰਘ ਇਕ ਬੇੜੀ ਕਿਰਾਏ ਤੇ ਕਰ ਲਿਆਏ ਅਤੇ ਸਾਨੂੰ ਕਿਸ਼ਤੀ ਵਿਚ ਬੈਠਣ ਲਈ ਕਿਹਾ। ਕਿਸ਼ਤੀ ਵਿਚ ਬੈਠ ਕੇ ਅਸੀਂ ਯਮੁਨਾ ਨਦੀ ਵਾਲੇ ਪਾਸਿਓਂ ਦੂਰ ਤੱਕ ਜਾ ਕੇ ਕਿਲ੍ਹੇ ਨੂੰ ਦੇਖਿਆ ਅਤੇ ਪਾਣੀ ਤੀਕ ਉਤਰੀਆਂ ਪੌੜੀਆਂ ਵਾਲੀ ਖਿੜਕੀ ਨੂੰ ਚੰਗੀ ਤਰ੍ਹਾਂ ਦੇਖਿਆ ਜਿਸਨੂੰ ਦੇਖਣ ਦੀ ਲਾਲਸਾ ਕਈ ਸਾਲ ਪਹਿਲਾਂ ਅਧੂਰੀ ਰਹਿ ਗਈ ਸੀ। ਇਸ ਵਾਰ ਵੀ ਝਾੜੀਆਂ ਵਿਚ ਅਟਕੀ ਹੋਈ ਕਿਸੇ ਬਦਕਿਸਮਤ ਮਨੁੱਖ ਦੀ ਲਾਸ਼ ਤੈਰ ਰਹੀ ਸੀ ਅਤੇ ਉਸਦੇ ਸਿਰ ਦਾ ਮਾਸ ਗਲ ਕੇ ਅੱਡ ਹੋ ਚੁੱਕਾ ਸੀ ਅਤੇ ਖੋਪੜੀ ਨੰਗੀ ਹੋਈ ਨਜ਼ਰ ਆ ਰਹੀ ਸੀ। ਅਸੀਂ ਲੋੜ ਅਨੁਸਾਰ ਜਾਣਕਾਰੀ ਇਕੱਤ੍ਰ ਕੀਤੀ, ਫੋਟੋਆਂ ਲਈਆਂ ਅਤੇ ਕਿਲ੍ਹੇ ਦਾ ਮਾਡਲ ਬਣਾਏ ਜਾਣ ਪੱਖੋਂ ਬਣਤਰ ਨੂੰ ਦੇਖਿਆ। ਇਸ ਤੋਂ ਬਾਅਦ ਗੰਗਾ ਵਾਲੇ ਪਾਸਿਓਂ ਦੀ ਕਿਲ੍ਹੇ ਅੰਦਰ ਗਏ ਜਿੱਥੇ ਕਈ ਦੇਵੀ-ਦੇਵਤਿਆਂ ਦੀਆਂ ਮੂਰਤੀਆਂ ਬਿਰਾਜਮਾਨ ਹਨ। ਏਥੇ ਹੀ ਇਕ ਘੱਟ ਉਮਰ ਦੇ ਬੋਹੜ ਦੇ ਦਰਖਤ ਨੂੰ ਪਾਂਡੇ ਅਕਸ਼ੈਬ੍ਰਿਛ ਦੱਸਦੇ ਹਨ ਅਤੇ ਦਾਨ ਮੰਗਦੇ ਹਨ। ਇਕ ਦਰਖਤ ਕਿਲ੍ਹੇ ਦੇ ਅੰਦਰ ਵੀ ਹੈ ਅਤੇ ਉਸ ਬਾਰੇ ਜ਼ਿਕਰ ਅੱਗੇ ਚੱਲ ਕੇ ਆਵੇਗਾ।



ਇਲਾਹਾਬਾਦ ਕਿਲ੍ਹੇ ਦੀ ਸੰਗਮ ਵਾਲੀ ਨੁੱਕਰ ਜਿੱਥੇ ਗੰਗਾ ਅਤੇ ਯਮੁਨਾ ਨਦੀਆਂ ਮਿਲਦੀਆਂ ਸਨ। ਗੰਗਾ ਨਦੀ ਦਾ ਵਹਿਣ ਹੁਣ ਕਿਲ੍ਹੇ ਤੋਂ ਥੋੜਾ ਦੂਰ ਚਲਾ ਗਿਆ ਹੈ।



ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਸੂਬਿਆਂ ਨੂੰ ਯਮੁਨਾ ਨਦੀ ਦੇ ਜਿਸ ਪਾਸੇ ਵੱਲ ਰੱਖਿਆ ਗਿਆ ਸੀ, ਉਸ ਪਾਸੇ ਦੀ ਕੰਧ 1871 ਈ. ਵਿਚ ਟੁੱਟ ਕੇ ਨਦੀ ਵਿਚ ਡਿੱਗ ਪਈ ਅਤੇ ਉਦੋਂ ਤਕ ਬਣਾਈ ਨਹੀਂ ਸੀ ਗਈ। ਫੋਟੋ ਵਿਚ ਤਰੇੜ ਵਾਲੀ ਥਾਂ ਤੇ ਅੱਜ ਵੀ ਟੁੱਟ ਕੇ ਡਿੱਗੀ ਕੰਧ ਦੇ ਟੁਕੜੇ ਯਮੁਨਾ ਨਦੀ ਵਿਚ ਪਏ ਦੇਖੇ ਜਾ ਸਕਦੇ ਹਨ।



ਚੁਨਾਰ ਕਿਲ੍ਹੇ ਦਾ ਮੁੱਖ ਦਰਵਾਜਾ (ਸੱਜੇ ਪਾਸੇ) ਜੋ ਹੁਣ ਪੱਥਰਾਂ ਨਾਲ ਬੰਦ ਕੀਤਾ ਹੋਇਆ ਹੈ। ਏਸੇ ਦਰਵਾਜ਼ੇ ਦੇ ਬਾਹਰ ਮਹਾਰਾਣੀ ਜਿੰਦਾਂ ਦੇ ਕਿਲ੍ਹੇ ਚੋਂ ਫ਼ਰਾਰ ਹੋਣ ਬਾਰੇ ਪੱਤਰ ਪਿਆ ਮਿਲਿਆ ਸੀ ਅਤੇ ਏਸੇ ਦਰਵਾਜ਼ੇ ਦੇ ਬਾਹਰ ਮਾਈ ਜੀਵਨੀ ਆਪਣੇ ਪਤੀ ਮਾਨ ਸਿੰਘ ਨਾਲ ਮੁਲਾਕਾਤ ਦੀ ਦੋ ਮਹੀਨੇ ਇਜਾਜ਼ਤ ਉਡੀਕਦੀ ਰਹੀ।



ਚੁਨਾਰ ਦੇ ਕਿਲੇ ਵਿੱਚ ਹਿੰਦੁਸਤਾਨ ਦੇ ਪਹਿਲੇ ਗਵਰਨਰ ਜਨਰਲ ਵਾਰੇਨ ਹੈਸਟਿੰਗਜ਼ ਵਾਲਾ ਬੰਗਲਾ ਜਿਸ ਵਿਚ ਕੂਕੇ ਕੈਦੀਆਂ ਨੂੰ ਨਜ਼ਰਬੰਦੀ ਦੌਰਾਨ ਰੱਖਿਆ ਗਿਆ ਸੀ।



ਅਸੀਰਗੜ੍ਹ ਕਿਲ੍ਹੇ ਦਾ ਮਜ਼ਬੂਤ ਮੁੱਖ ਦਰਵਾਜ਼ਾ ਜੋ ਉੱਚੀਆਂ ਚਟਾਨਾਂ ਉਤੇ ਬਣਾਇਆ ਗਿਆ ਸੀ। ਏਥੋਂ ਦੁਸ਼ਮਣਾਂ ਦਾ ਲੰਘਣਾ ਸੰਭਵ ਨਹੀਂ ਸੀ।



ਅਸੀਰਗੜ੍ਹ ਕਿਲ੍ਹੇ ਦੇ ਮੁੱਖ ਦਰਵਾਜ਼ੇ ਤੋਂ ਅੰਦਰ ਆਉਂਦੇ ਰਸਤੇ ਦੇ ਸੱਜੇ ਪਾਸੇ ਤਿੰਨ ਕੂਕੇ ਦੇਸ਼ ਭਗਤਾਂ-ਸੂਬਾ ਰੂੜ ਸਿੰਘ, ਪਹਾੜਾ ਸਿੰਘ ਅਤੇ ਮਲੂਕ ਸਿੰਘ ਦੀ ਨਜ਼ਰਬੰਦੀ ਵਾਲੀ ਰਿਹਾਇਸ਼ਗਾਹ ਜੋ ਦਰਖ਼ਤਾਂ ਵਿਚ ਘਿਰੀ ਨਜ਼ਰ ਆ ਰਹੀ ਹੈ।



ਅਸੀਰਗੜ੍ਹ ਕਿਲ੍ਹੇ ਵਿਚ ਖੰਡਰ ਹੋਈ ਕੂਕੇ ਦੇਸ਼ ਭਗਤਾਂ ਦੀ ਰਿਹਾਇਸ਼ਗਾਹ।



ਅਸੀਰਗੜ੍ਹ ਕਿਲ੍ਹੇ ਵਿਚ ਨਜ਼ਰਬੰਦ ਕੂਕੇ ਦੇਸ਼ ਭਗਤਾਂ ਦੀ ਟੁੱਟੀ ਹੋਈ ਰਿਹਾਇਸ਼ਗਾਹ ਦੇ ਸਾਹਮਣੇ ਨਜ਼ਰ ਆ ਰਹੀ ਹੈ 'ਫ਼ਾਰੁਖ਼ੀ ਮਸਜ਼ਿਦ'।



ਚੁਨਾਰ ਕਿਲ੍ਹੇ ਦੇ ਕੂਕਾ ਕੈਦੀ ਮਾਨ ਸਿੰਘ ਸੈਦੋਕੀ ਦਾ ਪੜਪੋਤਰਾ ਸਾਧੂ ਸਿੰਘ (ਸੱਜੇ ਪਾਸੇ) ਆਪਣੇ ਪਿੰਡ ਸੈਦੋਕੀ ਦੇ ਨਾਮਧਾਰੀ ਸਾਥੀਆਂ ਨਾਲ ਸ੍ਰੀ ਭੈਣੀ ਸਾਹਿਬ ਵਿਖੇ ਸੰਤ ਜਗਤਾਰ ਸਿੰਘ ਜੀ ਨਾਲ ।



ਅਸੀਰਗੜ੍ਹ ਕਿਲ੍ਹੇ ਵਿਚ ਅੱਠ-ਦਸ ਫੁੱਟ ਉੱਚੀ ਘਾਹ ਚੋਂ ਦੀ ਲੰਘ ਕੇ ਖੋਜ ਦਾ ਕੰਮ ਕਰਦਿਆਂ ਲੇਖਕ ਜਸਵਿੰਦਰ ਸਿੰਘ।



ਗੁਰਦੁਆਰਾ 'ਬੜੀ ਸੰਗਤ' ਬੁਰਹਾਨਪੁਰ ਵਿਖੇ ਪਈ ਹੋਈ ਪੁਰਾਤਨ 'ਸੁਨਹਿਰੀ ਬੀੜ'।



ਇਤਿਹਾਸਕ ਗੁਰਦੁਆਰਾ 'ਬੜੀ ਸੰਗਤ ਪਾਤਸ਼ਾਹੀ 10ਵੀਂ,' ਬੁਰਹਾਨਪੁਰ। ਨਾਂਦੇੜ ਨੂੰ ਜਾਂਦਿਆਂ ਸਤਿਗੁਰੂ ਗੋਬਿੰਦ ਸਿੰਘ ਜੀ ਥੋੜ੍ਹਾ ਸਮਾਂ ਏਥੇ ਰੁਕੇ ਸਨ।

ਲੋਤ ਅਨੁਸਾਰ ਕਿਲ੍ਹੇ ਦੇ ਬਾਹਰੋਂ ਮੈਂ ਅਤੇ ਗੁਰਦੇਵ ਸਿੰਘ ਜਾਣਕਾਰੀ ਨੋਟ ਕਰਕੇ ਵਾਪਸ ਮੁੜੇ। ਕਿਲ੍ਹੇ ਨੂੰ ਅੰਦਰੋਂ ਨਾ ਦੇਖ ਸਕਣ ਦੀ ਮਜ਼ਬੂਰੀ ਸੀ। ਅੰਦਰੋਂ ਕਿਲ੍ਹਾ ਦੇਖਣ ਲਈ ਪਹਿਲਾਂ ਤੋਂ ਮੰਜ਼ੂਰੀ ਲੈਣੀ ਪੈਂਦੀ ਹੈ ਅਗਰ ਮਿਲ ਜਾਵੇ ਤਾਂ। ਅਸੀਂ ਕਿਲ੍ਹੇ ਅੰਦਰ ਜਾ ਕੇ ਕੁਝ ਜਾਣਕਾਰੀਆਂ ਲੈਣਾ ਚਾਹੁੰਦੇ ਸਾਂ ਜਿਨ੍ਹਾਂ ਵਿਚ ਇਕ ਇਹ ਵੀ ਸੀ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਸੂਬਿਆਂ ਨੂੰ ਕਿਸ ਥਾਂ ਤੇ ਕੈਦ ਰੱਖਿਆ ਗਿਆ ਸੀ।

ਵਾਪਸੀ ਸਮੇਂ ਇੰਦਰ ਸਿੰਘ ਨੇ ਜਾਣਕਾਰੀ ਪੱਖੋਂ ਸਾਡੀ ਮੁਲਾਕਾਤ ਇਕ ਬਜ਼ੁਰਗ ਗਿਆਨੀ ਲਾਲ ਸਿੰਘ ਬਾਜਵਾ ਨਾਲ ਕਰਵਾਈ ਅਤੇ ਉੱਥੇ ਹੀ ਸਾਨੂੰ ਕਿਲ੍ਹੇ ਅੰਦਰ ਠੇਕੇਦਾਰੀ ਕਰਨ ਵਾਲਾ ਠੇਕੇਦਾਰ ਗੁਰਦਿਆਲ ਸਿੰਘ ਵੀ ਮਿਲਿਆ। ਗਿਆਨੀ ਲਾਲ ਸਿੰਘ ਬਾਜਵਾ ਦੀ ਉਮਰ ਲਗਪਗ ਪਚਾਸੀ (੮੫) ਸਾਲ ਦੀ ਸੀ। ਉਹਨਾਂ ਨੇ ਮਿਲਟਰੀ ਮਹਿਕਮੇਂ ਵਿਚ 194੮ ਈ. ਤੋਂ ਲੈ ਕੇ 19੮4 ਈ. ਤਕ ਨੌਕਰੀ ਕੀਤੀ ਸੀ ਜੋ ਕਿਲ੍ਹੇ ਦੇ ਅੰਦਰ ਹੀ ਸੀ। ਗਿਆਨੀ ਲਾਲ ਸਿੰਘ ਨੂੰ ਕੂਕੇ ਦੇਸ਼ ਭਗਤ ਕੈਦੀਆਂ ਬਾਰੇ ਕੋਈ ਜਾਣਕਾਰੀ ਤਾਂ ਨਹੀਂ ਸੀ , ਹਾਂ, ਉਹਨਾਂ ਨੂੰ ਏਨੀ ਕੁ ਜਾਣਕਾਰੀ ਸੀ. ਰਾਜਸੀ ਕੈਦੀਆਂ ਦੀਆਂ ਬੈਰਕਾਂ ਕਿਲ੍ਹੇ ਦੇ ਅੰਦਰ ਸੱਜੇ ਪਾਸੇ ਦੱਸੀਦੀਆਂ ਸਨ ਪਰ ਉਹਨਾਂ ਆਪ ਨੇਤਰੀਂ ਉਹ ਬੈਰਕਾਂ ਨਹੀਂ ਸਨ ਦੇਖੀਆਂ। 'ਕਿਲ੍ਹੇ ਦੇ ਸੱਜੇ ਪਾਸੇ' ਅਨੁਸਾਰ ਇਹ ਥਾਵਾਂ ਯਮੁਨਾ ਨਦੀ ਵਾਲੇ ਪਾਸੇ ਪੈਂਦੀਆਂ ਸਨ, ਜਿਸਦੀ ਮੈਨੂੰ ਪਹਿਲਾਂ ਤੋਂ ਹੀ ਜਾਣਕਾਰੀ ਸੀ। ਠੇਕੇਦਾਰ ਗੁਰਦਿਆਲ ਸਿੰਘ ਪਾਸੋਂ ਵੀ ਬੈਰਕਾਂ ਬਾਰੇ ਕੋਈ ਜਾਣਕਾਰੀ ਨਹੀਂ ਸੀ ਮਿਲੀ ਜਿੱਥੇ ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਸੂਬਿਆਂ ਨੂੰ ਕੈਦ ਰੱਖਿਆ ਗਿਆ ਸੀ।

ਇਕ ਸਮੇਂ ਸਤਿਗੁਰੂ ਪ੍ਰਤਾਪ ਸਿੰਘ ਜੀ, ਦੇਸ਼ ਆਜ਼ਾਦ ਹੋਣ ਤੋਂ ਬਾਅਦ, ਇਲਾਹਾਬਾਦ ਆਏ ਸਨ ਅਤੇ ਸਤਿਗੁਰੂ ਜੀ ਨੂੰ ਉਹਨਾਂ ਬੈਰਕਾਂ ਬਾਰੇ ਜਾਣਕਾਰੀ ਮਿਲੀ ਸੀ ਜਿੱਥੇ ਸਤਿਗੁਰੂ ਰਾਮ ਸਿੰਘ ਜੀ ਨੂੰ ਰੱਖਿਆ ਗਿਆ ਸੀ। ਉਹ ਦੋ ਬੈਰਕਾਂ ਸਨ ਅਤੇ ਦੋਹਾਂ ਬੈਰਕਾਂ ਦੇ ਬਾਹਰ ਖੜੋ ਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਫੋਟੋ ਵੀ ਖਿਚਵਾਈ ਸੀ। ਉਹ ਫੋਟੋ ਸਤਿਗੁਰੂ ਬਿਲਾਸ - ਭਾਗ ਦੂਜੇ ਵਿਚ ਮੈਂ ਛਾਪੀ ਹੋਈ ਸੀ ਅਤੇ ਇਹ ਪੁਸਤਕ ਵੀ ਮੇਰੇ ਕੋਲ ਹੈ ਸੀ। ਅਸੀਂ ਉਹ ਫੋਟੋਆਂ ਕਈਆਂ ਨੂੰ ਦਿਖਾਈਆਂ ਪਰ ਕੋਈ ਠੋਸ ਜਾਣਕਾਰੀ ਨਾ ਮਿਲ ਸਕੀ। ਦੋ ਦਿਨ ਬਾਅਦ ਜਦੋਂ ਸਾਨੂੰ ਅੰਦਰੋਂ ਕਿਲ੍ਹਾ ਦੇਖਣ ਦੀ ਆਗਿਆ ਮਿਲ ਗਈ ਸੀ, ਉਸ ਸਮੇਂ ਵੀ ਸਤਿਗੁਰੂ ਬਿਲਾਸ ਮੇਰੇ ਪਾਸ ਸੀ, ਪਰ ਕਿਲ੍ਹੇ ਅੰਦਰ ਕੋਈ ਵੀ ਸ਼ੈ (ਵਸਤੂ) ਨਹੀਂ ਲੈਜਾ ਸਕਦੇ ਸੀ, ਏਥੋਂ ਤੱਕ

ਕਿ ਮੋਬਾਈਲ ਫੋਨ ਵੀ। ਸਭ ਚੀਜ਼ਾਂ ਸਾਨੂੰ ਬਾਹਰ ਹੀ ਰੱਖਣੀਆਂ ਪਈਆਂ ਸਨ।

1955 ਈ. ਵਿਚ ਇਲਾਹਾਬਾਦ ਵਿਖੇ ਵਿਸ਼ਾਲ ਪੱਧਰ ਤੇ ਗਊ-ਰੱਖਿਆ ਸੰਮੇਲਨ ਹੋਇਆ ਸੀ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਇਸ ਸੰਮੇਲਨ ਵਿਚ ਪਧਾਰੇ ਸਨ। ਜਾਪਦਾ ਹੈ ਬੈਰਕਾਂ ਸਾਮ੍ਹਣੇ ਖੜੋ ਕੇ ਖਿਚਵਾਈ ਗਈ ਫੋਟੋ ਉਸ ਸਮੇਂ ਦੀ ਹੈ। ਹੋ ਸਕਦਾ ਹੈ ਕਿ ਸੰਬੰਧਤ ਬੈਰਕਾਂ ਬਾਰੇ ਕੁਝ ਜਾਣਕਾਰੀ ਮਿਲਟਰੀ ਦੇ ਰਿਕਾਰਡਾਂ ਚੋਂ ਮਿਲ ਸਕੇ ਅਥਵਾ ਸਤਿਗੁਰੂ ਜੀ ਦੇ ਸਕੱਤਰ ਦੀ ਡਾਇਰੀ ਵਿਚ ਹੋਵੇ। ਇਸ ਕੰਮ ਵਿਚ ਸਮਾਂ ਲੱਗੇਗਾ। ਇਲਾਹਾਬਾਦ ਦੇ ਦੋਵੇਂ ਸੱਜਣ ਗਿਆਨੀ ਲਾਲ ਸਿੰਘ ਬਾਜਵਾ ਅਤੇ ਠੇਕੇਦਾਰ ਗੁਰਦਿਆਲ ਸਿੰਘ, ਸਾਨੂੰ ਕੋਈ ਠੋਸ ਜਾਣਕਾਰੀ ਤਾਂ ਨਾ ਦੇ ਸਕੇ, ਪਰ ਗਿਆਨੀ ਜੀ ਨੇ ਸੁਝਾਅ ਦਿੱਤਾ ਕਿ 'ਠੀਕ ਥਾਂ ਭਾਵੇਂ ਨਾ ਵੀ ਲੱਭੇ, ਨਾ ਵੀ ਪਤਾ ਹੋਵੇ, ਪ੍ਰਮਾਣੀਕ ਦਸਤਾਵੇਜ਼ਾਂ ਦੇ ਆਧਾਰ ਤੇ ਸਰਕਾਰ ਨਾਲ ਕਰੋ ਕਿ ਤੁਹਾਨੂੰ ਇਲਾਹਾਬਾਦ ਦੇ ਕਿਲ੍ਹੇ ਵਿਚ 'ਯਾਦਗਾਰ' ਬਨਾਉਣ ਲਈ ਸਰਕਾਰ ਕੋਈ ਥਾਂ ਜ਼ਰੂਰ ਦੇ ਦੇਵੇ।' ਗਿਆਨੀ ਜੀ ਦਾ ਸੁਝਾਅ ਮਹੱਤਵਪੂਰਨ ਅਤੇ ਪਹੁੰਚ ਕਰਨ ਵਾਲਾ ਹੈ।

## ਅੱਛੇ ਮੀਆਂ

ਨਿਵਾਸ ਨੂੰ ਵਾਪਸੀ ਸਮੇਂ ਸ੍ਰ. ਇੰਦਰ ਸਿੰਘ ਸਾਨੂੰ ਯਮੁਨਾ ਨਦੀ ਦੇ ਦੂਸਰੇ ਪਾਸੇ ਕਿਨਾਰੇ-ਕਿਨਾਰੇ ਵੱਲੋਂ ਦੀ ਲੈ ਗਏ ਜਿੱਥੋਂ ਸਾਰਾ ਕਿਲ੍ਹਾ ਚੰਗੀ ਤਰ੍ਹਾਂ ਦਿਸਦਾ ਹੈ। ਏਸੇ ਪਾਸੇ ਵੱਲ ਹੀ ਉਹਨਾਂ ਦਾ ਘਰ ਹੈ। ਘਰ ਪਰਤਣ ਤੋਂ ਬਾਅਦ ਜਿਸ ਤਰ੍ਹਾਂ ਸਾਨੂੰ ਕਿਲ੍ਹੇ ਨੂੰ ਅੰਦਰੋਂ ਨਾ ਦੇਖਣ ਦਾ ਮਲਾਲ ਸੀ, ਇੰਦਰ ਸਿੰਘ ਵੀ ਏਸੇ ਬਾਰੇ ਸੋਚ ਰਹੇ ਸਨ। ਉਹਨਾਂ ਨੇ ਆਪਣੇ ਇਕ ਮਿੱਤਰ ਨੂੰ ਫੋਨ ਕਰਕੇ ਪੁੱਛਿਆ ਕਿ 'ਕੀ ਉਹ ਸਾਡੀ ਮਦਦ ਕਰ ਸਕਦੇ ਹਨ ਅਤੇ ਕਿਲ੍ਹਾ ਅੰਦਰੋਂ ਦਿਖਾਉਣ ਦਾ ਪ੍ਰਬੰਧ ਕਰ ਸਕਦੇ ਹਨ?' ਸ੍ਰ. ਇੰਦਰ ਸਿੰਘ ਦੇ ਇਹ ਮਿੱਤਰ, ਜਿਨ੍ਹਾਂ ਨੂੰ ਉਹਨਾਂ ਨੇ ਹੁਣੇ-ਹੁਣੇ ਫੋਨ ਕੀਤਾ ਸੀ, ਇਲਾਹਾਬਾਦ ਕਿਲ੍ਹੇ ਦੇ ਅੰਦਰ 508 ਆਰਮੀ ਬੇਸ ਵਰਕਸ਼ਾਪ ਵਿਚ ਸਿਵਿਲਿਅਨ ਪਦ ਤੇ ਕੰਮ ਕਰਦੇ ਹਨ ਅਤੇ ਉਹਨਾ ਦਾ ਨਾਂ ਹੈ 'ਅੱਛੇ ਮੀਆਂ'। ਅੱਛੇ ਮੀਆਂ ਨੇ ਇੰਦਰ ਸਿੰਘ ਨੂੰ ਦੱਸਿਆ ਕਿ ਉਹ ਪਤਾ ਕਰਕੇ ਕੱਲ੍ਹ ਯਾਨੀ ਕਿ 27 ਜੁਲਾਈ ਨੂੰ ਦੱਸਣਗੇ।

ਅਗਲੇ ਦਿਨ, 27 ਜੁਲਾਈ ਸੋਮਵਾਰ ਲਗਪਗ ਬਾਰ੍ਹਾਂ ਕੁ ਵਜੇ ਅੱਛੇ ਮੀਆਂ ਦਾ ਫੋਨ ਆਇਆ। ਉਸਨੇ ਇੰਦਰ ਸਿੰਘ ਨੂੰ ਦੱਸਿਆ ਕਿ 28 ਜੁਲਾਈ, ਅਰਥਾਤ ਅਗਲੇ ਦਿਨ ਕਿਲ੍ਹਾ ਅੰਦਰੋਂ ਦੇਖਣ ਲਈ ਪਾਸ ਬਣ ਜਾਵੇਗਾ ਅਤੇ ਅਸੀਂ ਸਭ ਠੀਕ ਗਿਆਰ੍ਹਾਂ ਵਜੇ ਕਿਲ੍ਹੇ ਦੇ ਮੁੱਖ ਗੇਟ ਤੇ ਪਹੁੰਚ ਜਾਈਏ। ਮੀਆਂ ਜੀ ਨੇ ਇਹ ਵੀ

ਦੱਸਿਆ ਕਿ ਕਿਲ੍ਹੇ ਦਾ ਕੁਝ ਹਿੱਸਾ ਹੀ ਦੇਖਣ ਦੀ ਇਜਾਜ਼ਤ ਮਿਲ ਸਕੇਗੀ ਅਤੇ ਅੱਗੇ ਗੋਦਾਮ ਅਤੇ ਦਫਤਰਾਂ ਵਾਲਾ ਹਿੱਸਾ ਆਦਿ ਦੇਖਣ ਦੀ ਆਗਿਆ ਨਹੀਂ ਹੋਵੇਗੀ ਸੁਰੱਖਿਆ ਪੱਖੋਂ। ਅਸੀਂ ਜਾਣਿਆ ਚਲੋ ਕਿਲ੍ਹੇ ਦਾ ਕੁਝ ਹਿੱਸਾ ਹੀ ਸਹੀ, ਕੁਝ ਨਾ ਕੁਝ ਦੇਖਿਆ ਤਾਂ ਜਾ ਹੀ ਸਕੇਗਾ। ਹੁਣ 27 ਜੁਲਾਈ ਬਾਰ੍ਹਾਂ ਵਜੇ ਤੋਂ ਬਾਅਦ ਦਾ ਸਮਾਂ ਸਾਡੇ ਕੋਲ ਖਾਲੀ ਸੀ। ਇਸ ਮੌਕੇ ਤੇ ਵੀ ਇੰਦਰ ਸਿੰਘ ਨੇ ਸਾਡੀ ਮਦਦ ਕੀਤੀ ਅਤੇ ਕਿਹਾ ਕਿ ਬਾਕੀ ਸਾਰੇ ਬਚੇ ਦਿਨ ਵਿਚ ਸਮੇਂ ਦੀ ਸੁਵਰਤੋਂ ਕਰਦਿਆਂ ਹੋਇਆਂ ਚੁਨਾਰ ਦਾ ਕਿਲ੍ਹਾ ਦੇਖਿਆ ਜਾ ਸਕਦਾ ਹੈ। ਚੁਨਾਰ ਦਾ ਕਿਲ੍ਹਾ ਇਲਾਹਾਬਾਦ ਤੋਂ ਲਗਪਗ 130 ਕਿਲੋਮੀਟਰ ਦੂਰ ਹੈ। ਇੰਦਰ ਸਿੰਘ ਤੁਰੰਤ ਆਪਣੀ ਗੱਡੀ ਲੈ ਕੇ ਤਿਆਰ ਹੋ ਗਏ ਅਤੇ ਦੁਪਹਿਰ ਦਾ ਭੋਜਨ ਕਰਨ ਉਪਰੰਤ ਦੋ ਕੁ ਵਜੇ ਅਸੀਂ ਚੁਨਾਰ ਦਾ ਕਿਲ੍ਹਾ ਦੇਖਣ ਲਈ ਰਵਾਨਾ ਹੋ ਗਏ। ਇਸ ਬਾਰੇ ਜ਼ਿਕਰ ਅੱਗੇ ਚੱਲ ਕੇ ਚੁਨਾਰ ਦੇ ਪ੍ਰਸੰਗ ਵਿਚ ਕੀਤਾ ਜਾਵੇਗਾ।

## ਕਿਲ੍ਹੇ ਦੇ ਅੰਦਰ

28 ਜੁਲਾਈ ਨੂੰ ਪਹਿਲਾਂ ਤੋਂ ਮਿਥੇ ਪ੍ਰੋਗ੍ਰਾਮ ਦੇ ਅਨੁਸਾਰ ਇੰਦਰ ਸਿੰਘ ਸਾਨੂੰ ਸਭ ਨੂੰ ਲੈ ਕੇ ਠੀਕ ਗਿਆਰਾਂ ਵਜੇ ਕਿਲ੍ਹੇ ਦੇ ਦਰਵਾਜ਼ੇ ਤੇ ਜਾ ਪਹੁੰਚੇ। ਅੱਜ ਸਾਡੇ ਨਾਲ ਇੰਦਰ ਸਿੰਘ ਦਾ ਗੁਆਂਢੀ ਮੋਹਨਬੀਰ ਸਿੰਘ ਵੀ ਸੀ। ਤੈਅ ਕੀਤੇ ਗਏ ਸਮੇਂ ਤੇ ਇੰਦਰ ਸਿੰਘ ਦੇ ਮਿੱਤਰ ਅੱਛੇ ਮੀਆਂ ਸਕੂਟਰ ਤੇ ਆਣ ਪਹੁੰਚੇ। ਅੱਛੇ ਮੀਆਂ ਨੇ ਸਾਨੂੰ ਦੱਸਿਆ ਕਿ ਸਾਡੇ ਸਭ ਦਾ 'ਆਗਿਆ ਪੱਤਰ' ਉਸਨੇ ਬਣਵਾ ਰੱਖਿਆ ਹੈ ਅਤੇ ਹੁਣ ਸਿਰਫ ਗੇਟ ਪਾਸ ਹੀ ਬਣਨੇ ਹਨ ਅਤੇ ਅਸੀਂ ਸਭ ਉਹਨਾਂ ਦੇ ਪਿੱਛੇ ਪਿੱਛੇ ਚਲੇ ਆਈਏ। ਕਿਲ੍ਹੇ ਦੇ ਅੰਦਰ ਜਾ ਕੇ ਇਕ ਹੋਰ ਗੇਟ ਦੇ ਅੰਦਰ ਜਾ ਕੇ ਅਸੀਂ ਉਤਰ ਗਏ ਅਤੇ ਉੱਥੇ ਹੀ ਸਾਡੀ ਗੱਡੀ ਪਾਰਕ ਕਰ ਦਿੱਤੀ ਗਈ। ਥੋੜ੍ਹਾ ਅੱਗੇ ਚੱਲ ਕੇ ਸੁਰੱਖਿਆ ਲਈ ਬਣੇ ਗੇਟ ਤੇ ਸਾਡੇ ਮੋਬਾਈਲ ਲੈ ਲਏ ਗਏ। ਕਿਲ੍ਹੇ ਦੇ ਅੰਦਰ ਦੇ ਸੁਰੱਖਿਆ ਦੇ ਨਿਯਮਾਂ ਨੂੰ ਧਿਆਨ ਵਿਚ ਰੱਖਦਿਆਂ ਹੋਇਆਂ ਕੈਮਰੇ ਅਸੀਂ ਪਹਿਲਾਂ ਹੀ ਘਰ ਵਿਚ ਛੱਡ ਆਏ ਸਾਂ। ਸਾਡੇ ਗੇਟ ਪਾਸ ਬਣੇ ਅਤੇ ਅਸੀਂ ਇਲਾਹਾਬਾਦ ਦੇ ਕਿਲ੍ਹੇ ਦੇ ਅੰਦਰ ਚਲੇ ਗਏ। ਅੱਛੇ ਮੀਆਂ ਸਾਡੇ ਨਾਲ ਰਿਹਾ ਅਤੇ ਜਿੰਨੀ ਇਜਾਜ਼ਤ ਸੀ, ਉਸਨੇ ਸਾਨੂੰ ਕਿਲ੍ਹਾ ਦਿਖਾਇਆ।

ਕਿਲ੍ਹੇ ਅੰਦਰ ਬਹੁਤ ਸਾਰੇ ਰਸਤੇ ਇੱਟਾਂ ਲਗਾ ਕੇ ਬੰਦ ਕਰ ਦਿੱਤੇ ਹੋਏ ਸਨ। ਕਲਾਤਮਕ ਰਾਣੀ ਮਹੱਲ ਵੀ ਨੇੜਿਓਂ ਨਹੀਂ ਦੇਖ ਸਕੇ, ਦੂਰੋਂ ਇੱਕ ਛੱਡ ਉੱਤੇ ਚੜ੍ਹ ਕੇ ਹੀ ਦੇਖਿਆ। ਕਿਲ੍ਹੇ ਦੇ ਅੰਦਰ ਇੱਕ ਗੁਰਦੁਆਰਾ ਹੈ, ਮੰਦਰ ਹੈ, ਫੌਜੀ

ਵਰਕਸ਼ਾਪ ਹੈ ਅਤੇ ਲੋੜੀਂਦੇ ਸਾਮਾਨ ਦਾ ਡੀਪੂ ਵੀ ਹੈ ਜੋ ਅਲੱਗ ਅਲੱਗ ਹਿੱਸਿਆਂ ਵਿਚ ਵੰਡੇ ਹੋਏ ਹਨ। ਕਿਲ੍ਹੇ ਦੇ ਅੰਦਰ ਵੀ ਰੱਖ-ਰਖਾਵ ਕਮਜ਼ੋਰ ਹੋਣ ਕਰਕੇ ਨਾ ਤਾਂ ਕਿਲ੍ਹੇ ਦੀ ਚੰਗੀ ਤਰ੍ਹਾਂ, ਅੰਦਰੋਂ ਵੀ, ਮੁਰੰਮਤ ਹੋ ਸਕੀ ਹੈ ਅਤੇ ਨਾ ਹੀ ਚੰਗੀ ਤਰ੍ਹਾਂ ਸਫਾਈ। ਰਹਿੰਦੀ ਕਸਰ ਬੇ-ਤਰਤੀਬ ਉਸਾਰੀ ਨੇ ਪੂਰੀ ਕਰ ਦਿੱਤੀ ਹੈ।

## ਅਕਸ਼ੈਬ੍ਰਿੱਛ

ਬਾਦਸ਼ਾਹ ਅਕਬਰ ਨੇ ਇਲਾਹਾਬਾਦ ਵਿਖੇ ਗੰਗਾ-ਯਮੁਨਾ ਨਦੀਆਂ ਦੇ ਸੰਗਮ ਤੇ ਜਦੋਂ ਕਿਲ੍ਹਾ ਬਣਵਾਇਆ ਸੀ, ਉਸ ਸਮੇਂ ਨਦੀਆਂ ਦੇ ਸੰਗਮ ਵਾਲੀ ਥਾਂ ਦੇ ਗੰਗਾ ਵਾਲੇ ਪਾਸੇ ਬਹੁਤ ਵਿਸ਼ਾਲ ਅਤੇ ਪੁਰਾਣਾ ਬੋਹੜ ਦਾ ਇਕ ਦਰਖ਼ਤ ਹੁੰਦਾ ਸੀ ਜਿਸਦੀ ਹਿੰਦੂ ਪੂਜਾ ਕਰਿਆ ਕਰਦੇ ਸਨ ਅਤੇ ਉਸਨੂੰ ਪਵਿੱਤਰ ਵੀ ਮੰਨਦੇ ਸਨ। ਇਸ ਨੂੰ ਅਕਸ਼ੈਬ੍ਰਿੱਛ ਆਖਦੇ ਸਨ। ਬਾਦਸ਼ਾਹ ਨੇ ਹਿੰਦੂਆਂ ਦੀਆਂ ਭਾਵਨਾਵਾਂ ਦਾ ਆਦਰ ਕਰਦਿਆਂ ਹੋਇਆਂ ਇਸ ਨੂੰ ਕਟਵਾਉਣ ਦੀ ਬਜਾਏ ਕਿਲ੍ਹੇ ਦੀ ਬਾਹਰੀ ਦੀਵਾਰ ਦੇ ਨਾਲ ਦੀ ਅੰਦਰ ਵੱਲ ਲੈ ਲਿਆ। ਇਸ ਦਰਖ਼ਤ ਦਾ ਤਣਾ ਭਾਵੇਂ ਕਿਲ੍ਹੇ ਦੀ ਦੀਵਾਰ ਦੇ ਗੰਗਾ ਵਾਲੇ ਪਾਸੇ ਅੰਦਰ ਸੀ, ਪਰ ਇਸਦਾ ਬਹੁਤਾ ਸਾਰਾ ਹਿੱਸਾ, ਲੰਮੀਆਂ ਅਤੇ ਦੂਰ ਤੱਕ ਵਧੀਆਂ ਟਾਹਣੀਆਂ ਕਿਲ੍ਹੇ ਦੀ ਕੰਧ ਤੋਂ ਬਾਹਰ ਫੈਲੀਆਂ ਹੋਈਆਂ ਸਨ ਅਤੇ ਤ੍ਰਿਬੇਣੀ ਦੇ ਬਿਲਕੁਲ ਨੇੜੇ ਸਨ। ਬੋਹੜ ਦੇ ਇਸ ਦਰਖ਼ਤ ਨੂੰ ਹਿੰਦੂ 'ਅਕਸ਼ੈਵਟ' ਕਹਿੰਦੇ ਹੁੰਦੇ ਸਨ ਅਤੇ ਇਸ ਦੀਆਂ ਵਿਸ਼ਾਲ ਅਤੇ ਉੱਚੀਆਂ ਸ਼ਾਖਾਵਾਂ ਤੇ ਚੜ੍ਹ ਕੇ ਗੰਗਾ ਨਦੀ ਵਿਚ ਛਾਲ ਮਾਰਕੇ ਮਰ ਜਾਣ ਨੂੰ ਲੋਕ ਸਿੱਧਾ ਸਵਰਗ ਜਾਣ ਦਾ ਰਾਹ ਮੰਨਦੇ ਸਨ। ਭਾਵੇਂ ਇਹ ਗ਼ਲਤ ਅਤੇ ਗੈਰ-ਕੁਦਰਤੀ ਸੀ ਪਰ ਧਰਮੀਂ ਲੋਕ ਇਸ ਨੂੰ ਆਪਣੇ ਢੰਗ ਨਾਲ ਸੋਚਦੇ ਸਨ।

ਗੈਰ-ਕੁਦਰਤੀ ਢੰਗ ਨਾਲ ਮੁਕਤੀ ਅਤੇ ਸਵਰਗ ਲਈ ਮਰਨਾ ਹਿੰਦੂ ਸਮਾਜ ਵਿਚ ਪ੍ਰਾਚੀਨ ਸਮੇਂ ਕਈ ਥਾਈਂ ਅਤੇ ਕਈ ਤਰੀਕਿਆਂ ਨਾਲ ਪ੍ਰਚੱਲਿਤ ਸੀ ਜਿਵੇਂ ਕਾਸ਼ੀ ਅਤੇ ਪ੍ਰਯਾਗ ਵਿਚ 'ਕਰਵਤ' ਲੈ ਕੇ ਮਰ ਜਾਣਾ। 'ਕਰਵਤ' ਅਥਵਾ 'ਕਰਵਤ੍ਰ' ਲਕੜੀ ਚੀਰਨ ਵਾਲੇ ਆਰੇ ਨੂੰ ਆਖਦੇ ਸਨ ਅਤੇ ਇਹਨਾਂ ਦੋਵਾਂ ਥਾਵਾਂ ਤੇ 'ਕਰਵਤ੍ਰ' ਬਣੇ ਹੋਏ ਸਨ ਅਤੇ ਸਵਰਗ ਦੀ ਇੱਛਾ ਰੱਖ ਕੇ ਮਰਨ ਵਾਲੇ ਮਨੁੱਖ ਇਹਨਾਂ ਥਾਵਾਂ ਤੇ ਆ ਕੇ 'ਕਰਵਤ੍ਰ' ਲੈਂਦੇ ਸਨ ਅਰਥਾਤ ਆਰੇ ਨਾਲ ਚਿਰ ਕੇ ਮਰ ਜਾਂਦੇ ਸਨ। ਇਹ ਭਿਆਨਕ ਦ੍ਰਿਸ਼ ਹੁੰਦਾ ਸੀ ਪਰ ਪਾਂਡੇ (ਪੰਡਤ) ਇਸ ਕੰਮ ਲਈ ਹੱਲਾਸ਼ੇਰੀ ਦਿੰਦੇ ਸਨ ਅਤੇ ਮਰਨ ਹਿੱਤ ਆਉਂਦੀਆਂ ਔਰਤਾਂ ਅਤੇ ਮਰਦਾਂ ਦੇ ਗਹਿਣੇ ਲਾਹ ਲੈਂਦੇ ਸਨ ਅਤੇ ਕਰਵਤ੍ਰ ਤੋਂ ਪਹਿਲਾਂ ਪੂਜਾ-ਪਾਠ ਕਰਨ ਵਜੋਂ ਵੀ ਕਾਫੀ ਕੁਝ

ਦਾਨ ਲੈ ਲੈਂਦੇ ਸਨ।

'ਅਰਧ ਸਰੀਰੁ ਕਟਾਈਐ ਸਿਰਿ ਕਰਵਤੁ ਧਰਾਏ'।

*(ਆਸਾ ਮਹੱਲਾ ੧) 62/8*

'ਕਰਵਤੁ ਭਲਾ ਨ ਕਰਵਟ ਤੇਰੀ'।

*(ਆਸਾ ਕਬੀਰ ਜੀ) 484/7*

'ਮਨੋ ਰੂਖ ਕਟੇ ਕਰਵਤ੍ਰਨ ਕੇਂ'।

*(ਕ੍ਰਿਸ਼ਨਾਵਤਾਰ)*

ਹਿੰਦੂ ਸਮਾਜ ਵਿਚ ਪੁਰਾਣੇ ਸਮੇਂ ਪੰਡਤਾਂ ਨੇ ਐਸੀਆਂ ਭੈੜੀਆਂ ਅਤੇ ਗੈਰ-ਕੁਦਰਤੀ ਢੰਗ ਨਾਲ ਮਰ ਜਾਣ ਦੀਆਂ ਰਸਮਾਂ ਚਲਾਈਆਂ ਹੋਈਆਂ ਸਨ ਅਤੇ ਲੋਕਾਂ ਵਿਚ ਇਹਨਾਂ ਦਾ ਪ੍ਰਚਾਰ ਵੀ ਕਰਿਆ ਕਰਦੇ ਸਨ। ਪੁਰਾਤਨ ਰਿਵਾਇਤਾਂ ਅਨੁਸਾਰ ਚੁਰਾਸੀ ਲੱਖ ਜੂਨੀਆਂ ਭੋਗਣ ਤੋਂ ਬਾਅਦ ਤਾਂ ਕਿਤੇ ਜਾ ਕੇ ਮਨੁੱਖੀ ਜੀਵਨ ਨਸੀਬ ਹੁੰਦਾ ਹੈ। ਸਾਰੀਆਂ ਜੂਨੀਆਂ ਨਾਲੋਂ ਮਨੁੱਖੀ ਜੂਨੀ ਉੱਤਮ ਹੈ। ਜਿਹੜਾ ਜੀਵਨ ਵਰਤਮਾਨ ਦਾ ਹੈ ਅਤੇ ਜਿਸ ਵਿਚ ਚੰਗੇ ਕਰਮ ਕੀਤੇ ਜਾ ਸਕਦੇ ਹਨ, ਪ੍ਰਭੂ ਦਾ ਸਿਮਰਨ ਅਤੇ ਦਾਨ-ਪੁੰਨ ਕੀਤਾ ਜਾ ਸਕਦਾ ਹੈ, ਉਸਨੂੰ ਤਾਂ ਗੈਰ-ਕੁਦਰਤੀ ਢੰਗ ਨਾਲ ਖ਼ਤਮ ਕਰ ਲਿਆ ਜਾਂਦਾ ਹੈ ਸਵਰਗ ਅਤੇ ਮੁਕਤੀ ਦੀ ਆਸ ਲਈ, ਅਤੇ ਅਗਲੇ ਜਨਮ, ਜਿਸ ਬਾਰੇ ਪਤਾ ਹੀ ਨਹੀਂ ਹੁੰਦਾ ਕਿ ਉਸਨੇ ਮਰਨ ਤੋਂ ਬਾਅਦ ਕਿਸ ਜੂਨੀ ਵਿਚ ਪੈ ਜਾਂਦਾ ਹੈ, ਉਸ 'ਪਤਾ ਨਹੀਂ' ਬਾਰੇ ਵਰਤਮਾਨ ਨੂੰ ਵੀ ਭੈੜਿਆਂ ਤਰੀਕਿਆਂ ਨਲ ਖ਼ਤਮ ਕਰ ਲਿਆ ਜਾਂਦਾ ਹੈ। ਕੈਸੀ ਮਾੜੀ ਸੋਚ ਸੀ। ਗੈਰ-ਕੁਦਰਤੀ ਢੰਗ ਨਾਲ ਮਰਕੇ ਵੀ ਕੋਈ ਸਵਰਗ ਨੂੰ ਜਾ ਸਕਦਾ ਹੈ? ਭਗਤੀ ਕਾਲ ਦੇ ਸੰਤਾਂ-ਮਹਾਂਪੁਰਸ਼ਾਂ ਨੇ ਐਸੀਆਂ ਭੈੜੀਆਂ ਰਸਮਾਂ ਦੇ ਵਿਰੁੱਧ ਆਵਾਜ਼ ਉਠਾਈ ਸੀ, ਪਰ ਨਾ ਤਾਂ ਲੋਕ ਹੀ ਹਟਦੇ ਸਨ ਅਤੇ ਨਾ ਹੀ ਪੰਡਤ ਉਹਨਾਂ ਨੂੰ ਹਟਣ ਦਿੰਦੇ ਸਨ। ਪੰਡਤਾਂ ਦੀ ਆਮਦਨ ਜੁ ਮਾਰੀ ਜਾਂਦੀ ਸੀ।

ਅਕਬਰ ਤੋਂ ਬਾਅਦ ਬਾਦਸ਼ਾਹ ਬਣੇ ਜਹਾਂਗੀਰ ਨੇ ਭੈੜੀ ਰਸਮ ਨੂੰ ਬੰਦ ਕਰਨ ਹਿਤ ਉਸ ਬੋਹੜ ਦੇ ਦਰਖ਼ਤ ਨੂੰ ਹੀ ਕਟਵਾ ਦਿੱਤਾ ਸੀ ਤਾਂ ਜੋ ਹਿੰਦੂ ਲੋਕ ਦਰਖ਼ਤ ਤੇ ਚੜ੍ਹ ਕੇ ਗੰਗਾ ਵਿਚ ਛਾਲ ਨਾ ਮਾਰ ਸਕਣ। ਉਸ ਥਾਂ ਦੇ ਨੇੜੇ ਅਤੇ ਹੋਰ ਵੀ ਕਈ ਥਾਈਂ ਕਿਲ੍ਹੇ ਵਿਚ ਬੋਹੜ ਦੇ ਦਰਖ਼ਤ ਉੱਗੇ ਹੋਏ ਹਨ ਅਤੇ ਇਕ ਤੋਂ ਵੱਧ ਥਾਵਾਂ ਤੇ ਪਾਂਡੇ ਇਹਨਾਂ ਬੋਹੜਾਂ ਨੂੰ ਪੁਰਾਤਨ 'ਐਕਸ਼ੈਵਟ' ਬ੍ਰਿਛ ਦੱਸ ਕੇ ਦਾਨ ਮੰਗਦੇ ਹਨ।

ਉੜੀਸਾ ਵਿਚ ਭਗਵਾਨ ਜਗਨਨਾਥ ਦਾ ਵਿਸ਼ਵ ਪ੍ਰਸਿੱਧ ਮੰਦਰ ਹੈ ਅਤੇ ਪ੍ਰਾਚੀਨ ਸਮੇਂ ਤੋਂ ਏਥੇ ਹਰ ਸਾਲ ਇਕ ਵਾਰੀ ਭਗਵਾਨ ਜਗਨਨਾਥ (ਸ੍ਰੀ ਕ੍ਰਿਸ਼ਨ ਅਤੇ ਬਲਰਾਮ) ਦੀਆਂ ਮੂਰਤੀਆਂ ਨਾਲ ਰੱਥ ਯਾਤਰਾ ਨਿਕਲਦੀ ਹੈ। ਰੱਥ ਬਹੁਤ ਵਿਸ਼ਾਲ ਅਤੇ ਭਾਰੇ ਹੁੰਦੇ ਹਨ ਜੋ ਲਕੜ ਦੇ ਬਣੇ ਹੋਏ ਹੁੰਦੇ ਹਨ ਅਤੇ ਬਹੁਤ ਸਾਰੇ ਲਕੜੀ ਦੇ ਪਹੀਆਂ ਉੱਤੇ ਹੀ ਚਲਦੇ ਹਨ। ਹਰ ਸਾਲ ਲਕੜੀ ਦਾ ਮਜ਼ਬੂਤ ਨਵਾਂ ਰੱਥ ਤਿਆਰ ਕੀਤਾ ਜਾਂਦਾ ਹੈ ਅਤੇ ਇਸ ਭਾਰੇ ਰੱਥ ਨੂੰ ਕੋਈ ਘੋੜਾ ਅਥਵਾ ਜਾਨਵਰ ਨਹੀਂ ਖਿੱਚਦਾ, ਸਗੋਂ ਸ਼ਰਧਾਲੂਜਨ ਹੀ ਲੰਮੇ ਰੱਸਿਆਂ ਨਾਲ ਰੱਥ ਖਿੱਚਦੇ ਹਨ। ਇਸ ਮਹਾਨ, ਵਿਸ਼ਾਲ ਅਤੇ ਪਵਿਤ੍ਰ ਰੱਥ ਦੀ ਯਾਤਰਾ ਦੌਰਾਨ ਕਈ ਸ਼ਰਧਾਲੂਜਨ ਭਗਵਾਨ ਜਗਨਨਾਥ ਦੇ ਰੱਥ ਦੇ ਪਹੀਆਂ ਦੇ ਥੱਲੇ ਆ ਕੇ ਮਰ ਜਾਣ ਨੂੰ ਮੁਕਤੀ ਦਾ ਮਾਰਗ ਸਮਝਦੇ ਹੁੰਦੇ ਸਨ।

ਕਿਲ੍ਹੇ ਦੇ ਅੰਦਰਵਾਰ ਗੰਗਾ ਨਦੀ ਵਾਲੇ ਪਾਸੇ ਉੱਗੇ ਹੋਏ ਥੋੜ੍ਹੀ ਉਮਰ ਦੇ ਬੋਹੜ ਦੇ ਦਰਖ਼ਤ ਨੂੰ ਉੱਥੇ ਦੇ ਪੰਡਤਾਂ ਨੇ ਦੱਸਿਆ ਕਿ ਇਹੀ 'ਅਕਸ਼ੈਬ੍ਰਿਛ' ਹੈ ਅਤੇ ਇਹ ਆਦਿ ਕਾਲ ਤੋਂ ਹੀ ਏਥੇ ਉਗਿਆ ਹੋਇਆ ਹੈ। ਮੈਂ ਜਾਣਦਾ ਸਾਂ ਕਿ ਵਰਤਮਾਨ ਬ੍ਰਿਛ ਜ਼ਿਆਦਾ ਪੁਰਾਣਾ ਨਹੀਂ ਹੈ ਅਤੇ ਪੁਰਾਣੇ ਅਤੇ ਵਿਸ਼ਾਲ ਬ੍ਰਿਛ ਨੂੰ ਤਾਂ ਜਗਾਂਗੀਰ ਨੇ ਕਟਵਾ ਦਿਤਾ ਹੋਇਆ ਸੀ, ਪਰ ਪੰਡਤਾਂ ਦੀ ਸ਼ਰਧਾ ਨੂੰ ਧਿਆਨ ਵਿਚ ਰੱਖਦਿਆਂ ਹੋਇਆਂ ਮੈਂ ਕੋਈ ਕਿੰਤੂ ਨਹੀਂ ਕੀਤਾ, ਸਿਰਫ ਉਹਨਾਂ ਦੀ ਸੁਣੀ ਹੀ ਗਏ।

ਗੁਰਦੇਵ ਸਿੰਘ ਨੇ ਕਿਲ੍ਹੇ ਦੇ ਅੰਦਰ ਦੀ ਬਨਾਵਟ ਬਾਰੇ ਬਾਰੀਕੀਆਂ ਨੋਟ ਕੀਤੀਆਂ ਅਤੇ ਮੇਰੀਆਂ ਨਜ਼ਰਾਂ ਉਹਨਾਂ ਬੈਰਕਾਂ ਨੂੰ ਲੱਭਣ ਵਿਚ ਲੱਗੀਆਂ ਹੋਈਆਂ ਸਨ ਜਿੱਥੇ ਕਿਸੇ ਸਮੇਂ ਚੀਨੀ ਵਾਲੇ ਪਾਤਸ਼ਾਹ ਅਤੇ ਉਹਨਾਂ ਦੇ ਸੂਬਿਆਂ ਨੂੰ ਰੱਖਿਆ ਗਿਆ ਹੋਇਆ ਸੀ। ਇਸ ਯਤਨ ਵਿਚ ਅਸੀਂ ਪੂਰੀ ਤਰ੍ਹਾਂ ਨਾ-ਕਾਮਯਾਬ ਰਹੇ, ਕੋਈ ਵੀ ਭਰੋਸੇਯੋਗ ਜਾਣਕਾਰੀ ਨਾ ਮਿਲ ਸਕੀ। ਯਮੁਨਾ ਨਦੀ ਵਾਲੇ ਪਾਸੇ ਜਿੱਧਰ ਬੈਰਕਾਂ ਦੱਸੀਦੀਆਂ ਸਨ, ਉਸ ਪਾਸੇ ਫ਼ੌਜੀ ਰਿਹਾਇਸ਼ਗਾਹਾਂ, ਦਫਤਰ ਅਤੇ ਗੋਦਾਮ ਆਦਿ ਬਣੇ ਹੋਏ ਹਨ ਅਤੇ ਕਿਲ੍ਹਾ ਦੇਖਣ ਆਉਣ ਵਾਲਿਆਂ ਨੂੰ ਉਸ ਪਾਸੇ ਜਾਣ ਦੀ ਆਗਿਆ ਨਹੀਂ ਸੀ। ਵਾਪਸੀ ਸਮੇਂ ਜੋਧਾ ਬਾਈ ਦਵਾਰ ਦੇਖਿਆ ਜਿਸ ਦੇ ਨੇੜੇ ਬਦ-ਕਿਸਮਤਾਂ ਨੂੰ ਫਾਂਸੀ ਦੇਣ ਵਾਲੀ ਕੋਠੜੀ ਸੀ। ਇਸ ਕੋਠੜੀ ਉੱਤੇ ਹੁਣ ਘਾਹ-ਬੂਟ ਅਤੇ ਸੰਘਣੇ ਬੂਟਿਆਂ ਨੇ ਕਬਜਾ ਕੀਤਾ ਹੋਇਆ ਹੈ, ਲਗਪਗ ਦਿਸਣ ਤੋਂ ਪਰੇ ਹੈ। ਜਾਪਦਾ ਸੀ ਕਿ ਉਸ ਥਾਂ ਦੀ ਵਰਤੋਂ ਕਾਫੀ ਸਮੇਂ ਤੋਂ ਬੰਦ ਕਰ ਦਿੱਤੀ ਹੋਈ ਸੀ। ਫਾਂਸੀ ਦੇਣ ਵਾਲੀ ਥਾਂ 15-20' ਚੌੜੀ ਅਤੇ ਲਗਪਗ ਏਨੀ ਕੁ ਹੀ ਲੰਬੀ ਹੁੰਦੀ ਸੀ, ਵੀਹ ਕੁ ਫੁਟ ਗਹਿਰਾਈ ਅਤੇ ਬਿਨਾ ਛੱਤ ਦੇ। ਬਦ-ਕਿਸਮਤ ਵਿਅਕਤੀ ਨੂੰ ਕੋਠੜੀ

ਦੇ ਉੱਪਰ ਆਰ-ਪਾਰ ਤਕ ਲੰਬੇ ਲੱਕੜ, ਪੱਥਰ ਅਥਵਾ ਲੋਹੇ ਦੇ ਗਾਰਡਰ ਤੇ ਖੜਾ ਕਰਕੇ, ਰੱਸੀ ਗਲ ਵਿਚ ਪਾ ਕੇ ਫੇਰ ਥੱਲਿਓਂ ਪਟੜਾ ਖਿੱਚ ਦਿੱਤਾ ਜਾਂਦਾ ਸੀ ਅਤੇ ਉਹ ਬਦ-ਕਿਸਮਤ ਵਿਅਕਤੀ ਡੂੰਘੀ ਕੋਠੜੀ ਵਿਚ ਗਲ ਵਿਚ ਰੱਸੀ ਪਈ ਦੇ ਸਹਾਰੇ ਝੂਲ ਜਾਂਦਾ ਸੀ। ਇਸ ਤਰ੍ਹਾਂ ਦੀ ਹੀ ਫਾਂਸੀ ਵਾਲੀ ਥਾਂ ਚੁਨਾਰ ਕਿਲ੍ਹੇ ਵਿਚ ਗੰਗਾ ਵਾਲੇ ਪਾਸੇ ਕਿਨਾਰੇ ਤੇ ਬਣੀ ਦੇਖਣ ਨੂੰ ਮਿਲੀ ਸੀ ਜਿਸ ਦੀ ਮੁਰੰਮਤ ਦਾ ਕੰਮ ਚੱਲ ਰਿਹਾ ਸੀ। ਅਸੀਰਗੜ੍ਹ ਕਿਲ੍ਹੇ ਵਿਚ ਵੀ ਇਸ ਤਰ੍ਹਾਂ ਸਜ਼ਾ ਦੇਣ ਵਾਲੀ ਥਾਂ ਬਣੀ ਹੋਈ ਹੈ, ਪਰ ਉਸ ਦੇ ਉੱਪਰ ਲੋਹੇ ਦੇ ਗਾਰਡਰ ਆਰ-ਪਾਰ ਧਰੇ ਹੋਏ ਹਨ।

ਜਿੰਨੀ ਕੁ ਆਗਿਆ ਮਿਲੀ ਸੀ, ਓਨਾ ਕਿਲ੍ਹਾ ਅੰਦਰੋਂ ਦੇਖ ਲਿਆ ਗਿਆ ਪਰ ਸਾਨੂੰ ਅਧੂਰਾ-ਅਧੂਰਾ ਹੀ ਲੱਗਾ। ਕੋਈ ਘਾਟ-ਕੋਈ ਕਮੀ ਮਹਿਸੂਸ ਹੋ ਰਹੀ ਸੀ ਜਿਵੇਂ ਅਸੀਂ ਕਿਸੇ ਇਮਤਿਹਾਨ 'ਚੋਂ ਫੇਲ੍ਹ ਹੋ ਕੇ ਜਾ ਰਹੇ ਹੋਈਏ। ਮਾਡਲ ਪੱਖੋਂ ਤਾਂ ਗੁਰਦੇਵ ਸਿੰਘ ਦਾ ਕੰਮ ਪੂਰਾ ਹੋ ਗਿਆ ਸੀ ਪਰ ਖੋਜ ਪੱਖੋਂ ਮੇਰਾ ਕੰਮ ਅਧੂਰਾ ਹੀ ਰਹਿ ਗਿਆ। ਉਹਨਾਂ ਬੈਰਕਾਂ ਦਾ ਪਤਾ ਨਹੀਂ ਲੱਗ ਸਕਿਆ ਜਿੱਥੇ ਸਤਿਗੁਰੂ ਜੀ ਅਤੇ ਸੂਬਿਆਂ ਨੂੰ ਰੱਖਿਆ ਗਿਆ ਸੀ। ਮਿਲਟਰੀ ਦੇ ਕਿਸੇ ਵੱਡੇ ਅਫਸਰ ਨਾਲ ਵੀ ਗੱਲ-ਬਾਤ ਨਾ ਹੋ ਸਕੀ, ਭਾਵੇਂ ਸੰਬੰਧਤ ਦਸਤਾਵੇਜ਼ ਮੇਰੇ ਪਾਸ ਸਨ ਹੀ। ਫੇਰ ਵੀ ਕੁਲ ਮਿਲਾ ਕੇ ਸਾਡਾ ਮਨੋਰਥ ਸਫਲ ਰਿਹਾ ਕਿਉਂਕਿ ਅਸੀਂ ਮਾਡਲ ਬਣਾਏ ਜਾਣ ਦੇ ਪੱਖੋਂ ਹੀ ਜਾਣਕਾਰੀਆਂ ਪ੍ਰਾਪਤ ਕਰਨ ਲਈ ਆਏ ਸਾਂ। ਕੈਦੀਆਂ ਦੀਆਂ ਬੈਰਕਾਂ ਬਾਰੇ ਅਗਰ ਸਹੀ ਤਰ੍ਹਾਂ ਖੋਜ ਕਰਨੀ ਹੈ ਤਾਂ ਉਸਦਾ ਲੰਮਾ ਤਰੀਕਾ ਹੁੰਦਾ ਹੈ ਅਤੇ ਉਸ ਕੰਮ ਲਈ ਮਹੀਨਿਆਂ ਬੱਧੀ ਸਮਾਂ ਲੱਗਦਾ ਹੈ ਅਤੇ ਉਸ ਦੀ ਸ਼ੁਰੂਆਤ ਦਿੱਲੀ ਤੋਂ ਹੀ ਕਰਨੀ ਪੈਂਦੀ ਹੈ। ਇਲਾਹਾਬਾਦ ਦੇ ਕਿਲ੍ਹੇ ਵਿਚ ਸਤਿਗੁਰੂ ਰਾਮ ਸਿੰਘ ਜੀ 51 ਦਿਨ ਰਹੇ ਸਨ, 19 ਜਨਵਰੀ ਤੋਂ ਲੈ ਕੇ 9 ਮਾਰਚ ਤਕ ਫੇਰ ਸੂਬਿਆਂ ਨੂੰ ਅਲੱਗ-ਅਲੱਗ ਜਥਿਆਂ ਵਿਚ ਮੌਲਮੀਨ, ਚੁਨਾਰ, ਅਸੀਰਗੜ੍ਹ ਅਤੇ ਅਦਨ ਨੂੰ ਰਵਾਨਾ ਕਰ ਦਿੱਤਾ ਗਿਆ। ਅਖੀਰ ਵਿਚ ਸੂ. ਮੰਗਲ ਸਿੰਘ ਨੂੰ ਪਟਿਆਲੇ ਭੇਜ ਦਿਤਾ ਗਿਆ ਅਤੇ ਇਸ ਤਰ੍ਹਾਂ ਇਹ ਕਿਲ੍ਹਾ – ਇਲਾਹਾਬਾਦ ਦਾ ਕਿਲ੍ਹਾ ਕੂਕੇ ਸ਼ਾਹੀ ਕੈਦੀਆਂ ਤੋਂ ਖਾਲ਼ੀ ਹੋ ਗਿਆ, ਇਤਿਹਾਸ ਦੀਆਂ ਪੈੜਾਂ ਸਿਰਜਦਾ ਹੋਇਆ।

ਅਸੀਂ ਕਿਲ੍ਹੇ 'ਚੋਂ ਵਾਪਸ ਆਉਣ ਤੋਂ ਪਹਿਲਾਂ ਕਿਲ੍ਹਾ ਅੰਦਰੋਂ ਦਿਖਾਏ ਜਾਣ ਲਈ ਅੱਛੇ ਮੀਆਂ ਦਾ ਧੰਨਵਾਦ ਕੀਤਾ ਅਤੇ ਸੂ. ਇੰਦਰ ਸਿੰਘ ਸਾਨੂੰ ਸਭ ਨੂੰ ਲੈ ਕੇ ਵਾਪਸ ਨੈਨੀ ਨੂੰ ਤੁਰ ਪਏ। ਹੌਲੀ-ਹੌਲੀ ਕਿਲ੍ਹਾ ਸਾਥੋਂ ਦੂਰ ਹੁੰਦਾ ਗਿਆ।

# ਚੁਨਾਰ ਦਾ ਕਿਲ੍ਹਾ

ਗੰਗਾ ਨਦੀ ਦੇ ਕਿਨਾਰੇ ਬਣਿਆ ਹੋਇਆ ਇਹ ਕਿਲ੍ਹਾ ਅਤੇ ਇਲਾਕਾ ਪਹਿਲਾਂ ਬਨਾਰਸ ਜ਼ਿਲ੍ਹੇ ਵਿਚ ਪੈਂਦਾ ਸੀ ਅਤੇ ਫੇਰ ਇਹ ਇਲਾਕਾ ਮਿਰਜ਼ਾਪੁਰ ਜ਼ਿਲ੍ਹੇ ਦਾ ਹਿੱਸਾ ਬਣ ਗਿਆ। ਅੱਜਕਲ੍ਹ ਵੀ ਚੁਨਾਰ ਮਿਰਜਾਪੁਰ ਜ਼ਿਲ੍ਹੇ ਵਿਚ ਹੀ ਹੈ। ਚੁਨਾਰ ਦਾ ਕਿਲ੍ਹਾ ਇਲਾਹਾਬਾਦ ਦੇ ਕਿਲ੍ਹੇ ਤੋਂ ਕਾਫ਼ੀ ਪੁਰਾਣਾ ਅਤੇ ਮਜ਼ਬੂਤ ਹੈ ਅਤੇ ਉਸ ਸਮੇਂ ਜ਼ਿਆਦਾ ਚਰਚਾ ਵਿਚ ਆਇਆ ਜਦੋਂ ਸ਼ੇਰ ਖਾਂ (ਬਾਅਦ ਵਿਚ ਸ਼ੇਰ ਸ਼ਾਹ) ਨੇ ਇਸ ਮਹੱਤਵਪੂਰਨ ਕਿਲ੍ਹੇ ਉੱਤੇ ਕਬਜ਼ਾ ਕਰਨ ਦਾ ਅਸਫਲ ਜਤਨ ਕੀਤਾ ਸੀ ਅਤੇ ਫੇਰ ਕਿਲ੍ਹੇ ਦੀ ਜਵਾਨ ਵਿਧਵਾ ਮਾਲਕਣ ਨਾਲ ਨਿਕਾਹ ਕਰ ਲਿਆ ਸੀ। ਇਸ ਤਰ੍ਹਾਂ ਚੁਨਾਰ ਦਾ ਕਿਲ੍ਹਾ ਅਤੇ ਕਿਲ੍ਹੇ ਦੀ ਮਾਲਕਣ, ਦੋਵੇਂ ਹੀ ਸ਼ੇਰ ਖਾਂ ਦੇ ਅਧਿਕਾਰ ਵਿਚ ਆ ਗਏ। ਜਦੋਂ ਅਸੀਂ ਮੁਗਲਕਾਲੀਨ ਇਤਿਹਾਸ ਪੜ੍ਹਦੇ ਹਾਂ ਤਾਂ ਸਹਿਜੇ ਹੀ ਸਾਨੂੰ ਸ਼ੇਰ ਖਾਂ ਦੀ ਇਹ ਕੂਟਨੀਤਕ ਸਿਆਣਪ ਕਾਫ਼ੀ ਪ੍ਰਭਾਵਤ ਕਰਦੀ ਹੈ ਕਿਉਂਕਿ ਅਗਰ ਸ਼ੇਰ ਖਾਂ ਨੇ ਚੁਨਾਰ ਦੇ ਕਿਲ੍ਹੇ ਤੇ ਕਬਜ਼ਾ ਨਾ ਕੀਤਾ ਹੁੰਦਾ ਤਾਂ ਉਹ ਨਾ ਤਾਂ ਸ਼ੇਰਸ਼ਾਹ ਹੀ ਬਣਦਾ ਅਤੇ ਨਾ ਹੀ ਦਿੱਲੀ ਦਾ ਬਾਦਸ਼ਾਹ।

ਸ਼ੇਰ ਖਾਂ ਦੀ ਸਿਆਣਪ ਦੀ ਇਕ ਹੋਰ ਵੀ ਕਹਾਣੀ ਸੁਣੀ ਜਾਂਦੀ ਹੈ। ਸ਼ੇਰ ਖਾਂ ਸੂਰੀ ਖ਼ਾਨਦਾਨ ਨਾਲ ਤੁਅੱਲਕ ਰੱਖਦਾ ਸੀ ਅਤੇ ਇਸ ਦੇ ਬਚਪਨ ਦਾ ਨਾਂ ਫਰੀਦ ਸੀ। ਫਰੀਦ ਦੇ ਪਿਤਾ ਹਸਨ ਨੇ ਕਈ ਨਿਕਾਹ ਕੀਤੇ ਸਨ ਅਤੇ ਉਸ ਨੂੰ ਸਾਸਾਰਾਮ ਇਲਾਕੇ ਵਿਚ ਜੌਨਪੁਰ ਦੇ ਸੂਬੇਦਾਰ ਉਮਰਖ਼ਾਨ ਸਰਵਾਨੀ ਨੇ ਜਾਗੀਰ ਦਿੱਤੀ ਹੋਈ ਸੀ। ਜਦੋਂ ਫਰੀਦ ਥੋੜ੍ਹਾ ਵੱਡਾ ਹੋਇਆਂ ਤਾਂ ਉਸਦੇ ਪਿਤਾ ਹਸਨ ਨੇ ਫਰੀਦ ਦੀ ਮਤੇਈ ਮਾਂ ਦੇ ਭੈੜੇ ਸਲੂਕ ਨੂੰ ਦੇਖਦਿਆਂ ਹੋਇਆਂ ਉਸ ਨੂੰ ਸਾਸਾਰਾਮ ਅਤੇ ਰੋਹਤਾਸ ਦੀ ਜਾਗੀਰ ਦਾ ਪ੍ਰਬੰਧ ਕਰਨ ਲਈ ਭੇਜ ਦਿੱਤਾ ਜੋ ਉਸ ਨੇ ਬੜੀ ਹੀ ਸਿਆਣਪ ਨਾਲ ਕੀਤਾ। ਫਰੀਦ ਦੀ ਮਤੇਈ ਮਾਂ ਪਾਸੋਂ ਉਸ ਦੀ ਪ੍ਰਬੰਧਕ ਸਿਫਤ ਅਤੇ ਸੋਭਾ ਜਰੀ ਨਾ ਗਈ, ਜਿਸਦਾ ਨਤੀਜਾ ਇਹ ਹੋਇਆ ਕਿ ਉਸ ਨੂੰ ਘਰ ਛੱਡ ਕੇ ਭੱਜਣਾ ਪਿਆ।

ਬਾਂਕਾ ਜਵਾਨ ਅਤੇ ਵੱਡੀਆਂ ਇੱਛਾਵਾਂ ਰੱਖਣ ਵਾਲਾ ਫਰੀਦ ਘਰੋਂ ਚਲਾ ਗਿਆ ਅਤੇ ਆਗਰੇ ਆ ਗਿਆ। ਓਥੇ ਉਸ ਨੇ ਕੁਛ ਸਮਾਂ ਬਾਬਰ ਪਾਸ ਨੌਕਰੀ

ਕੀਤੀ। ਕਥਾ ਹੈ ਕਿ ਇਕ ਦਿਨ ਮਹਿਫਲ ਵਿਚ ਬੈਠਿਆਂ ਓਥੇ ਹਾਜ਼ਰ ਵੱਡੇ ਲੋਕ ਅਤੇ ਖੁਦ ਬਾਬਰ ਕਿਸੇ ਫਲ ਨੂੰ ਚੀਰ ਕੇ ਖਾਣ ਲਈ ਕਰਦ ਅਥਵਾ ਛੁਰੀ ਦੀ ਉਡੀਕ ਵਿਚ ਸਨ। ਫਰੀਦ ਵੀ ਉਹਨਾਂ ਵਿਚ ਸ਼ਾਮਲ ਸੀ। ਉਸਨੇ ਕਿਸੇ ਛੁਰੀ ਦੀ ਉਡੀਕ ਕਰਨ ਦੀ ਬਜਾਏ ਆਪਣੀ ਤਲਵਾਰ ਕੱਢ ਕੇ ਫਲ ਚੀਰ ਲਿਆ ਅਤੇ ਕੰਮ ਸਾਰ ਲਿਆ ਜਦ ਕਿ ਦੂਸਰਿਆਂ ਸਰਦਾਰਾਂ ਕੋਲ ਵੀ ਤਲਵਾਰਾਂ ਹੈ ਸਨ, ਪਰ ਉਹ ਛੁਰੀ ਦੀ ਉਡੀਕ ਹੀ ਕਰਦੇ ਰਹੇ। ਕਹਿੰਦੇ ਹਨ ਕਿ ਉਸੇ ਸਮੇਂ ਫਰੀਦ ਦੀ ਤੁਰੰਤ ਨਿਰਨਾ ਲੈਣ ਦੀ ਸਮਰੱਥਾ ਦੇਖਦਿਆਂ ਹੋਇਆਂ ਬਾਬਰ ਨੇ ਕਿਹਾ ਸੀ ਕਿ ਇਸ ਨੌਜਵਾਨ ਦੇ ਮੱਥੇ ਤੇ ਮੈਨੂੰ ਬਾਦਸ਼ਾਹਤ ਦੇ ਚਿੰਨ੍ਹ ਨਜ਼ਰੀਂ ਪੈਂਦੇ ਹਨ। ਇਸ ਤੇ ਨਜ਼ਰ ਰੱਖੀ ਜਾਵੇ।

ਫਰੀਦ ਓਥੇ ਵੀ ਜ਼ਿਆਦਾ ਸਮਾਂ ਨਾ ਟਿਕਿਆ ਅਤੇ ਹਾਲਾਤ ਦੀ ਉਥਲ-ਪੁੱਥਲ ਦੌਰਾਨ ਹੀ ਆਗਰੇ ਤੋਂ ਚਲਾ ਗਿਆ ਅਤੇ ਬਿਹਾਰ ਆ ਕੇ ਨਵਾਬ ਬਹਾਰ ਖ਼ਾਂ ਲੋਹਾਨੀ ਪਾਸ ਜਾ ਨੌਕਰੀ ਕੀਤੀ। ਏਥੇ ਨੌਕਰੀ ਦੇ ਦੌਰਾਨ ਹੀ ਇਕ ਦਿਨ ਉਸਨੇ ਇਕੱਲਿਆਂ ਹੀ ਸ਼ੇਰ ਨੂੰ ਮਾਰ ਦਿੱਤਾ ਸੀ, ਇਸ ਲਈ ਨਵਾਬ ਵੱਲੋਂ ਫਰੀਦ ਨੂੰ ਸ਼ੇਰ ਖ਼ਾਂ ਦਾ ਖਿਤਾਬ ਦਿੱਤਾ ਗਿਆ। ਹੁਣ ਫਰੀਦ 'ਸ਼ੇਰ ਖ਼ਾਂ' ਬਣ ਗਿਆ। ਛੇਤੀ ਹੀ ਉਸਨੇ ਆਪਣੀ ਰਿਆਸਤ ਬਣਾਉਣੀ ਸ਼ੁਰੂ ਕਰ ਦਿੱਤੀ। ਚੁਨਾਰ ਦੇ ਕਿਲ੍ਹੇ ਦੀ ਪ੍ਰਾਪਤੀ ਉਸੇ ਚਾਹਤ ਦਾ ਨਤੀਜਾ ਸੀ ਅਤੇ ਉਸਦੇ ਅਗਲੇ ਸਫਰ ਦਾ ਪਹਿਲਾ ਅਤੇ ਮਹੱਤਵਪੂਰਨ ਪੜਾਆ। ਸ਼ੇਰ ਖ਼ਾਂ ਦੀਆਂ ਵੱਧਦੀਆਂ ਹਰਕਤਾਂ ਨੂੰ ਦੇਖਕੇ ਹੁਮਾਂਯੂੰ ਨੇ ਜਦੋਂ ਬਿਹਾਰ ਵੱਲ ਨੂੰ ਕੂਚ ਕੀਤਾ ਸੀ ਸ਼ਾਹੀ ਫੌਜਾਂ ਦੇ ਨਾਲ ਤਾਂ ਉਸ ਦੌਰਾਨ ਉਸਨੇ ਚੁਨਾਰ ਦੇ ਕਿਲੇ ਨੂੰ ਫਤਹਿ ਕਰਨ ਲਈ ਇਸ ਦਾ ਘੇਰਾ ਪਾ ਲਿਆ ਪਰ ਹਮਾਂਯੂੰ ਛੇ ਮਹੀਨੇ ਘੇਰਾ ਪਾਈ ਰੱਖਣ ਦੇ ਬਾਵਜੂਦ ਵੀ ਇਸ ਮਹੱਤਵਪੂਰਨ ਕਿਲ੍ਹੇ ਨੂੰ ਸਰ ਨਹੀ ਸੀ ਕਰ ਸੱਕਿਆ। ਇਸ ਨਾ-ਕਾਮਯਾਬੀ ਕਰਕੇ ਹੁਮਾਂਯੂੰ ਦੀ ਸ਼ੋਹਰਤ ਨੂੰ ਧੱਕਾ ਲੱਗਾ ਪਰ ਸ਼ੇਰ ਖ਼ਾਂ ਦੀ ਯੋਗਤਾ ਅਤੇ ਫੌਜੀ ਸਿਆਣਪ ਬਹੁਤ ਵੱਧ ਗਈ। ਛੇਤੀ ਹੀ ਹਾਲਾਤ ਬਦਲ ਗਏ ਅਤੇ ਸ਼ੇਰ ਖਾਂ ਨੇ ਹੁਮਾਂਯੂੰ ਨੂੰ ਤਕੜੀ ਸ਼ਿਕਸਤ ਦੇ ਕੇ ਦਿੱਲੀ ਦੇ ਤਖ਼ਤ ਉੱਤੇ ਕਬਜ਼ਾ ਕਰ ਲਿਆ ਅਤੇ 'ਸ਼ੇਰ ਸ਼ਾਹ' ਦੀ ਉਪਾਧੀ ਧਾਰਨ ਕੀਤੀ। ਸ਼ੇਰਸ਼ਾਹ ਦੀ ਸ਼ੋਹਰਤ ਅਤੇ ਕਾਮਯਾਬੀ ਵਿਚ ਚੁਨਾਰ ਦੇ ਕਿਲ੍ਹੇ ਦਾ ਵੱਡਾ ਹੱਥ ਸੀ। ਦਿੱਲੀ ਦੇ ਤਖ਼ਤ ਤੇ ਕਬਜ਼ਾ ਕਰਦਿਆਂ ਹੀ ਬਾਬਰ ਦੀ ਭਵਿੱਖਬਾਣੀ ਵੀ ਸੱਚ ਹੋ ਗਈ ਜਿਸ ਵਿਚ ਬਾਬਰ ਨੇ 'ਫਰੀਦ' ਦੇ ਮੱਥੇ ਤੋਂ ਬਾਦਸ਼ਾਹਤ ਪੜ੍ਹ ਲਈ ਸੀ।

27 ਜੁਲਾਈ ਨੂੰ ਲਗਪਗ ਦੋ ਵਜੇ ਅਸੀਂ ਇਲਾਹਾਬਾਦ ਤੋਂ ਚੁਨਾਰ ਲਈ ਰਵਾਨਾ ਹੋਏ। ਦੇਰ ਨਾਲ ਤੁਰਨ ਦਾ ਕਾਰਨ ਸੀ ਕਿ ਅਸੀਂ ਇਲਾਹਾਬਾਦ ਕਿਲ੍ਹੇ ਨੂੰ ਦੇਖਣ ਜਾਣ ਬਾਰੇ ਅੱਛੇ ਮੀਆਂ ਦੇ ਫੋਨ ਦੀ ਉਡੀਕ ਕਰ ਰਹੇ ਸੀ ਅਤੇ ਜਦੋਂ ਕਿਲ੍ਹੇ

ਵਿਚ ਜਾਣ ਦਾ ਪ੍ਰੋਗਰਾਮ ਅਗਲੇ ਦਿਨ ਦਾ ਪਤਾ ਲੱਗਾ ਸੀ, ਬਾਕੀ ਦੇ ਅੱਧੇ ਦਿਨ ਦਾ ਸਦ-ਉਪਯੋਗ ਕਰਨ ਲਈ ਸ੍ਰ. ਇੰਦਰ ਸਿੰਘ ਸਾਨੂੰ ਚੁਨਾਰ ਲੈ ਜਾਣ ਲਈ ਤੁਰ ਪਏ। ਗੱਡੀ ਇੰਦਰ ਸਿੰਘ ਦੀ ਸੀ, ਚਲਾ ਵੀ ਉਹ ਆਪ ਹੀ ਰਿਹਾ ਸੀ। ਡੀਜ਼ਲ ਵੀ ਸਾਡੇ ਕਹਿਣ ਦੇ ਬਾਵਜੂਦ ਆਪ ਹੀ ਉਸਨੇ ਭਰਵਾਇਆ। ਅੱਜ ਦੇ ਸਫਰ ਵਿਚ ਸ੍ਰ. ਇੰਦਰ ਸਿੰਘ ਦੀ ਸਕਾਰਪੀਓ ਗੱਡੀ ਵਿਚ ਸਾਡੇ ਦੋਹਾਂ ਤੋਂ ਇਲਾਵਾ ਸੰਤ ਮਹਿੰਦਰ ਸਿੰਘ ਦਿੱਲੀ ਅਤੇ ਇੱਕ ਹੋਰ ਸੱਜਣ ਸਨ ਮੋਹਨ ਬੀਰ ਸਿੰਘ, ਜੋ ਇੰਦਰ ਸਿੰਘ ਦੇ ਪਰਮ ਮਿੱਤਰ ਹਨ ਅਤੇ ਉਹਨਾਂ ਦੇ ਨੇੜੇ ਹੀ, ਓਸੇ ਮੁਹੱਲੇ ਵਿਚ ਰਹਿੰਦੇ ਹਨ।

ਲਗਪਗ 130 ਕਿਲੋਮੀਟਰ ਦਾ ਸਫਰ ਸੀ। ਇਸ ਦੌਰਾਨ ਹੁੰਦੀ ਜਾ ਰਹੀ ਗੱਲਬਾਤ ਤੋਂ ਮੈਨੂੰ ਪ੍ਰਤੀਤ ਹੋਇਆ ਕਿ ਸਾਡੇ ਨਵੇਂ ਸਾਥੀ, ਮੋਹਨ ਬੀਰ ਸਿੰਘ ਨੂੰ ਨਾਮਧਾਰੀ ਸਮਾਜ ਬਾਰੇ ਕਾਫੀ ਜਾਣਕਾਰੀ ਹੈ। ਆਖ਼ਰ ਗੱਲ ਇਹ ਨਿਕਲੀ ਕਿ ਸ੍ਰ. ਮੋਹਨਬੀਰ ਸਿੰਘ ਸੇਠ ਸੁਹੇਲ ਸਿੰਘ ਬੈਂਕੌਕ ਵਾਲਿਆਂ ਦੇ ਰਿਸ਼ਤੇਦਾਰਾਂ ਚੋਂ ਹਨ ਅਤੇ ਸੇਠ ਜੀ ਇਹਨਾਂ ਦੇ ਮਾਸੜ ਲਗਦੇ ਸਨ। ਛੋਟੇ ਹੁੰਦਿਆਂ 1960 ਈ. ਵਿਚ ਮੋਹਨਬੀਰ ਸਿੰਘ ਆਪਣੀ ਮਾਸੀ ਵਿੱਦਿਆਵਤੀ ਨਾਲ ਇਕ ਮਹੀਨਾ ਸ੍ਰੀ ਭੈਣੀ ਸਾਹਿਬ ਰਹੇ ਸਨ। ਇਸ ਦੌਰਾਨ ਉਹਨਾਂ ਨੇ ਨਾਮਧਾਰੀ ਪਹਿਰਾਵਾ ਰੱਖ ਕੇ ਪੂਰੀ ਸੋਧ ਰੱਖੀ ਸੀ। ਹੁਣ ਉਹਨਾਂ ਦੀ ਉਮਰ 67 ਸਾਲਾਂ ਦੀ ਸੀ ਜਦੋਂ ਉਹ ਸਾਨੂੰ ਮਿਲੇ ਸਨ। ਇਲਾਹਾਬਾਦ ਤੋਂ ਚੁਨਾਰ ਜਾਣ ਵਿਚ ਲਗਪਗ ਤਿੰਨ ਘੰਟੇ ਲੱਗ ਗਏ, ਕਿਉਂਕਿ ਸੜਕਾਂ ਕਾਫੀ ਖ਼ਰਾਬ ਸਨ, ਸ਼ਾਇਦ ਬਰਸਾਤਾਂ ਹੋਣ ਕਰਕੇ। ਹੁਣ ਚੁਨਾਰ ਦਾ ਕਿਲ੍ਹਾ ਸਾਡੇ ਸਾਮ੍ਹਣੇ ਸੀ। ਦਿਨ ਦਾ ਸਮਾਂ ਥੋੜ੍ਹਾ ਹੀ ਰਹਿੰਦਾ ਸੀ, ਇਸ ਲਈ ਪੁੱਜਦਿਆਂ ਹੀ ਅਸੀਂ ਆਪਣੇ-ਆਪਣੇ ਕੰਮਾਂ ਵਿਚ ਜੁਟ ਗਏ।

## ਚੁਨਾਰ ਕਿਲ੍ਹੇ ਵਿਚ

ਚੁਨਾਰ ਦੇ ਕਿਲ੍ਹੇ ਦੇ ਗੇਟ ਤੇ ਪੁੱਜ ਕੇ ਗੱਡੀ ਖੜੀ ਕੀਤੀ ਅਤੇ ਗੇਟ ਦੇ ਅੰਦਰ ਪੁਲਿਸ (C.R.P.F.) ਦੇ ਜਵਾਨਾਂ ਪਾਸ ਰਜਿਸਟਰ ਵਿਚ ਸਾਰਿਆਂ ਦੇ ਨਾਮ-ਪਤੇ ਨੋਟ ਕਰਵਾਏ। ਕਿਲ੍ਹੇ ਦੇ ਮੁੱਖ ਗੇਟ ਦੇ ਬਰਾਬਰ ਤੋਂ ਅੱਗੇ ਗੰਗਾ ਤੱਕ ਕਿਲ੍ਹੇ ਦੇ ਹਿੱਸੇ ਨੂੰ ਹੀ ਦੇਖਣ ਦੀ ਆਗਿਆ ਹੈ, ਬਾਕੀ ਦੇ ਹਿੱਸੇ ਵਿਚ ਟ੍ਰੇਨਿੰਗ ਸੈਂਟਰ, ਅਫਸਰਾਂ ਦੇ ਮਕਾਨ ਅਤੇ ਦਫਤਰ ਹਨ। ਕਿਲ੍ਹੇ ਦੇ ਪੁਰਾਣੇ ਬੰਦ ਕੀਤੇ ਹੋਏ ਗੇਟ ਤੇ ਨਜ਼ਰ ਪੈਂਦਿਆਂ ਹੀ ਮੈਨੂੰ ਪੰਜਾਬ ਦੀ ਬਦ-ਕਿਸਮਤ ਮਹਾਂਰਾਣੀ ਜਿੰਦਾਂ ਯਾਦ ਆ ਗਈ। ਕਿਉਂ - ਇਹ ਅੱਗੇ ਚੱਲ ਕੇ ਦੱਸਾਂਗਾ। ਏਸੇ ਗੇਟ ਤੇ ਮੈਨੂੰ ਹੋਰ ਵੀ ਕਿਸੇ ਦੀ ਯਾਦ ਆ ਗਈ ਅਤੇ ਮੇਰੇ ਨੇਤਰ ਸਜੱਲ ਹੋ ਗਏ ਸਨ, ਪਰ ਮੈਂ ਅੰਦਰੋਂ-ਅੰਦਰੀਂ ਉਸ ਨਮੀ ਵਾਲੇ ਪਾਣੀ ਨੂੰ ਪੀ ਲਿਆ

ਅਤੇ ਉਸ ਥਾਂ ਨੂੰ ਮੂਕ ਨਮਸਕਾਰ ਕੀਤੀ। ਇਸ ਬਾਰੇ ਵੀ ਅੱਗੇ ਚੱਲ ਕੇ ਦੱਸਿਆ ਜਾਵੇਗਾ।

ਕਿਲ੍ਹੇ ਦੇ ਅੰਦਰ ਵੜਦਿਆਂ ਹੀ ਦੋ ਬੋਰਡ ਲੱਗੇ ਹੋਏ ਹਨ ਜੋ ਇਸ ਥਾਂ ਬਾਰੇ ਜਾਣਕਾਰੀ ਦਿੰਦੇ ਹਨ ਅਤੇ ਇਹਨਾਂ ਨੂੰ ਪੁਰਾਤੱਤਵ ਮਹਿਕਮੇ ਵਾਲਿਆਂ ਨੇ ਲਗਵਾਇਆ ਹੈ। ਇਹਨਾਂ ਬੋਰਡਾਂ ਤੇ ਲਿਖੀ ਹੋਈ ਜਾਣਕਾਰੀ ਅਨੁਸਾਰ ਇਸ ਥਾਂ ਤੇ ਪਹਿਲਾਂ ਹਿੰਦੂ ਰਾਜਿਆਂ ਦਾ ਬਣਾਇਆ ਗਿਆ ਪੁਰਾਤਨ ਦੁਰਗ ਸੀ। ਕਿਲ੍ਹੇ ਵਿਚ ਅਤੇ ਗੰਗਾ ਨਦੀ ਦੇ ਪੱਛਮ ਵੱਲ ਵਹਿਣ ਦੇ ਨਾਲ ਲੱਗਦੀਆਂ ਅਤੇ ਬਾਹਰਵਾਰ ਨਿਕਲੀਆਂ ਚੱਟਾਨਾਂ ਤੇ ਉਕੇਰੀਆਂ ਹੋਈਆਂ ਹਿੰਦੂ ਦੇਵੀ-ਦੇਵਤਾਵਾਂ ਦੀਆਂ ਮੂਰਤੀਆਂ, ਮੰਦਰ ਅਤੇ ਅਭਿਲੇਖ ਇਸ ਤੱਥ ਦੀ ਪੁਸ਼ਟੀ ਕਰਦੇ ਹਨ। ਵਿਕ੍ਰਮਾਦਿੱਤ, ਭਰਥਰੀ ਅਤੇ ਫੇਰ ਗੁਪਤਕਾਲ ਦੇ ਸਮੇਂ ਇਹ ਥਾਂ ਹਿੰਦੂਆਂ ਦੇ ਅਧਿਕਾਰ ਵਿਚ ਸੀ ਅਤੇ ਕੁਛ ਸਮਾਂ ਦਿੱਲੀ ਦੇ ਰਾਏ ਪਿਥੌਰਾ ਦੇ ਕਬਜ਼ੇ ਵਿਚ ਵੀ ਇਹ ਕਿਲ੍ਹਾ ਰਹਿਣ ਦੀ ਜਾਣਕਾਰੀ ਮਿਲਦੀ ਹੈ। ਪ੍ਰਾਪਤ ਜਾਣਕਾਰੀ ਅਨੁਸਾਰ ਚੁਨਾਰ ਕਿਲ੍ਹੇ ਉੱਤੇ ਜਿਨ੍ਹਾਂ ਦਾ ਸਮੇਂ-ਸਮੇਂ ਤੇ ਕਬਜਾ ਰਿਹਾ, ਉਹ ਇਸ ਤਰ੍ਹਾਂ ਹੈ :-

| | |
|---|---|
| - ਵਿਕ੍ਰਮਾਦਿੱਤ ਉਜੈਨ ਦਾ | 58 ਈ. ਪੂਰਵ |
| - ਪ੍ਰਿਥਵੀ ਰਾਜ, ਰਾਇ ਪਿਥੌਰਾ | 1141-1191 ਈ. |
| - ਸ਼ਾਹਬੁਦੀਨ ਮੁਹੱਮਦ ਗੌਰੀ | 1194 ਈ. |
| - ਸੁਵਾਮੀ ਰਾਜਾ | 1333 ਈ. |
| - ਮੁਹੱਮਦ ਸ਼ਾਹ, ਜੌਨਪੁਰ ਦਾ | 1445 ਈ. |
| - ਸਿਕੰਦਰ ਲੋਧੀ (II) | 1512 ਈ. |
| - ਬਾਬਰ | 1529 ਈ. |
| - ਸ਼ੇਰਸ਼ਾਹ ਸੂਰ | 1530 ਈ. |
| - ਹੁਮਾਯੂੰ | 1536 ਈ. |
| - ਸ਼ੇਰ ਸ਼ਾਹ ਸੂਰ | 1538 ਈ. |
| - ਇਸਲਾਮ ਸ਼ਾਹ | 1545-1552 ਈ. |
| - ਅਕਬਰ | 1575 ਈ. |

- ਮਿਰਜ਼ਾ ਮੋਹਕਮ, ਨਵਾਬ ਅਵਧ 1750 ਈ.
- ਅੰਗਰੇਜ਼ 1765 ਈ.
- ਸ਼ੁਜਾਊਦੌਲਾ, ਨਵਾਬ ਅਵਧ 1765 ਈ.
- ਅੰਗਰੇਜ਼ 1772 ਈ.
- ਵਾਰੇਨ ਹੈਸਟਿੰਗਜ਼ 1781 ਈ.

ਕਿਲ੍ਹੇ ਦੀ ਫੌਜੀ ਪੱਖੋਂ ਮਜ਼ਬੂਤੀ ਬਾਰੇ ਪਿੱਛੇ ਦੱਸ ਆਏ ਹਾਂ ਕਿ ਕਿਸ ਤਰ੍ਹਾਂ ਇਸ ਤੇ ਸ਼ੇਰ ਖਾਂ ਨੇ ਕਬਜ਼ਾ ਕੀਤਾ ਸੀ ਅਤੇ ਕਿਸ ਤਰ੍ਹਾਂ ਦਿੱਲੀ ਦਾ ਬਾਦਸ਼ਾਹ ਹੁਮਾਯੂੰ ਇਸ ਕਿਲ੍ਹੇ ਨੂੰ ਛੇ ਮਹੀਨੇ ਘੇਰਾ ਪਾਈ ਰੱਖਣ ਦੇ ਬਾਵਜੂਦ ਵੀ ਸਰ ਨਹੀਂ ਸੀ ਕਰ ਸਕਿਆ। ਅੱਗੇ ਚੱਲ ਕੇ ਇਕ ਸਮੇਂ ਅੰਗਰੇਜ਼ ਅਫਸਰ ਮੇਜਰ ਮੁਨਰੋ ਨੇ ਵੀ ਅੰਗਰੇਜ਼ੀ ਫੌਜ ਨਾਲ ਇਸ ਕਿਲ੍ਹੇ ਦਾ ਨਾਕਾਮ ਘੇਰਾ ਪਾਇਆ ਸੀ। ਇਹਨਾਂ ਗੱਲਾਂ ਤੋਂ ਕਿਲ੍ਹੇ ਦੀ ਮਜ਼ਬੂਤੀ ਅਤੇ ਮਹੱਤਵ ਦਾ ਪਤਾ ਲਗਦਾ ਹੈ।

ਚੁਨਾਰੀ ਕਿਲ੍ਹਾ ਚੌੜਾਈ ਵਿਚ ਘੱਟ ਅਤੇ ਲੰਬਾਈ ਵਿਚ ਜ਼ਿਆਦਾ ਹੈ ਜੋ ਲਗਪਗ 150 ਫੁੱਟ ਉੱਚੀ ਅਤੇ ਛੋਟੀ ਜਿਹੀ ਪਹਾੜੀ ਤੇ ਗੰਗਾ ਦੇ ਬਿਲਕੁਲ ਕਿਨਾਰੇ ਤੇ ਬਣਿਆ ਹੋਇਆ ਹੈ। ਇਸ ਦੀ ਲੰਬਾਈ ਲਗਪਗ ਇਕ ਕਿਲੋਮੀਟਰ ਅਤੇ ਚੌੜਾਈ 150 ਕੁ ਮੀਟਰ ਹੈ ਜੋ ਮਨੁੱਖ ਦੇ ਪੈਰ ਵਰਗੇ ਆਕਾਰ ਦਾ ਹੈ ਅਤੇ ਗੰਗਾ ਦੇ ਜਿਸ ਪਾਸੇ ਮੰਦਰ, ਕੈਦੀਆਂ ਦੇ ਰੱਖੇ ਜਾਣ ਵਾਲੀਆਂ ਕੋਠੜੀਆਂ ਸਨ, ਕੇਵਲ ਉਹੀ ਛੋਟਾ ਜਿਹਾ ਹਿੱਸਾ ਦੇਖਣ ਜਾਣ ਦੀ ਇਜਾਜ਼ਤ ਹੈ, ਬਾਕੀ ਦਾ ਨਹੀਂ। ਗੰਗਾ ਏਥੇ ਪੱਛਮ ਵੱਲੋਂ, ਅਰਥਾਤ ਇਲਾਹਾਬਾਦ ਵੱਲੋਂ ਆਉਂਦੀ ਹੈ ਅਤੇ ਪੂਰਬ, ਅਰਥਾਤ ਕਲਕੱਤੇ ਵੱਲ ਨੂੰ ਵਗਦੀ ਜਾਂਦੀ ਹੈ। ਕਿਲ੍ਹੇ ਦੇ ਪੱਛਮੀ ਪਾਸੇ ਵੱਲ ਰੁੱਖ ਨਹੀਂ ਹਨ ਅਤੇ ਏਧਰੋਂ ਹੀ ਕਿਲ੍ਹੇ ਦੇ ਅੰਦਰ ਦੇਖਣ ਜਾਣ ਲਈ ਗੇਟ ਹੈ। ਇਸ ਪਾਸਿਓਂ ਕਿਲ੍ਹਾ ਬੜੀ ਚੰਗੀ ਤਰ੍ਹਾਂ ਨਜ਼ਰ ਆਉਂਦਾ ਹੈ ਅਤੇ ਇਸੇ ਪਾਸੇ ਹੀ ਕਿਲ੍ਹੇ ਦੇ ਨਾਲ ਹੀ ਬਾਹਰਵਾਰ ਥੱਲੇ ਕੁਛ ਅੰਗਰੇਜ਼ਾਂ ਦੀਆਂ ਕਬਰਾਂ ਹਨ ਪੁਰਾਣੀਆਂ ਅਤੇ ਖੰਡਹਰ ਹੋਈਆਂ ਪਈਆਂ। ਉਹਨਾਂ ਤੇ ਲੱਗੇ ਪੱਥਰ ਗਾਇਬ ਹੋ ਚੁੱਕੇ ਹਨ ਅਤੇ ਹੋਰ ਸਮੱਗਰੀ ਵੀ ਨਸ਼ਟ ਕੀਤੀ ਜਾ ਰਹੀ ਹੈ। ਕਬਰਾਂ ਤੇ ਲੱਗੇ ਪੱਥਰਾਂ ਤੇ ਦਫਨ ਹੋਣ ਵਾਲਿਆਂ ਦੇ ਨਾਮ ਅਤੇ ਤਾਰੀਖ਼ਾਂ ਲਿਖੀਆਂ ਹੁੰਦੀਆਂ ਹਨ ਅਤੇ ਇਹਨਾਂ ਦਾ ਗਾਇਬ ਹੋ ਜਾਣਾ ਇਤਿਹਾਸਕ ਪੱਖੋਂ ਬਹੁਤ ਮਾੜੀ ਗੱਲ ਹੈ, ਇਤਿਹਾਸ ਗਵਾਚਦਾ ਹੈ।

ਕਿਲ੍ਹੇ ਦੇ ਦੂਸਰੇ ਅਰਥਾਤ ਪੂਰਬੀ ਪਾਸੇ ਵੱਲ ਵੀ ਦਰਵਾਜ਼ਾ ਹੈ ਕਿਲ੍ਹੇ ਵਿਚ

ਪ੍ਰਵੇਸ਼ ਕਰਨ ਲਈ। ਕਿਲ੍ਹੇ ਦਾ ਉਹ ਗੇਟ ਜਿਸ ਵਿਚੋਂ ਦੀ ਅਜਕਲ ਯਾਤਰੀ ਪ੍ਰਵੇਸ਼ ਕਰਦੇ ਹਨ ਅਸਲ ਵਿਚ ਕੰਧ ਨੂੰ ਥੋੜ੍ਹਾ ਉਧੇੜ ਕੇ ਬਣਾਇਆ ਹੋਇਆ ਹੈ ਅਤੇ ਨਾਲ ਹੀ ਮੁੱਖ ਦਰਵਾਜ਼ਾ ਹੈ ਜਿਸ ਉਤੇ ਫਾਰਸੀ ਵਿਚ ਕੁਛ ਉੱਕਰਿਆ ਹੋਇਆ ਹੈ। ਇਸ ਦਰਵਾਜ਼ੇ ਨੂੰ ਕੁਛ ਸਮਾਂ ਪਹਿਲਾਂ ਹੀ ਕਿਲ੍ਹੇ ਵਿਚ ਲੱਗੇ ਪੱਥਰਾਂ ਵਰਗੇ ਪੱਥਰਾਂ ਨਾਲ ਚਿਣ ਕੇ ਬੰਦ ਕੀਤਾ ਗਿਆ ਹੈ, ਕਿਉਂ, ਪਤਾ ਨਹੀਂ। ਏਸੇ ਦਰਵਾਜ਼ੇ ਦੇ ਬਾਹਰ ਮਹਾਰਾਣੀ ਜਿੰਦਾ ਦਾ ਖ਼ਤ ਪਿਆ ਮਿਲਿਆ ਸੀ ਅਤੇ ਏਥੇ ਹੀ ਲਗਪਗ ਦੋ ਮਹੀਨੇ ਮਾਈ ਜੀਵਨੀ ਪਤੀ ਮਾਨ ਸਿੰਘ ਨੂੰ ਮਿਲਣ ਦੀ ਇਜਾਜ਼ਤ ਉਡੀਕਦੀ ਰਹੀ ਸੀ। ਬੰਦ ਕੀਤੇ ਗਏ ਦਰਵਾਜ਼ੇ ਉੱਤੇ ਜੋ ਫਾਰਸੀ ਵਿਚ ਇਬਾਰਤ ਉੱਕਰੀ ਹੋਈ ਹੈ, ਮੈਂ ਉਸਦੀ ਫੋਟੋ ਲੈ ਲਈ।

ਪੂਰਬੀ ਦਰਵਾਜ਼ੇ ਵੱਲ ਕਾਫੀ ਸੰਘਣੇ ਦਰੱਖ਼ਤ ਹਨ ਅਤੇ ਉਹਨਾਂ ਕਰਕੇ ਹੀ ਪੂਰਬੀ ਦਰਵਾਜ਼ਾ ਅਤੇ ਕਿਲ੍ਹੇ ਦਾ ਬਾਹਰੀ ਹਿੱਸਾ ਲੁਕਿਆ ਹੋਇਆ ਜਾਪਦਾ ਹੈ। ਏਸੇ ਪਾਸੇ ਥੋੜ੍ਹਾ ਜਿਹਾ ਥੱਲੇ ਵੱਲ, ਜਿੱਧਰ ਨੂੰ ਗੰਗਾ ਨਦੀ ਦਾ ਵਹਿਣ ਹੈ, ਗੰਗਾ ਦਾ ਪ੍ਰਸਿੱਧ ਘਾਟ ਹੈ ਜਿੱਥੋਂ ਦੀ ਲੋਕ ਸਦੀਆਂ ਤੋਂ ਗੰਗਾ ਨਦੀ ਕਿਸ਼ਤੀਆਂ ਰਾਹੀ ਪਾਰ ਕਰਕੇ ਏਧਰ ਅਤੇ ਓਧਰ ਆਉਂਦੇ ਜਾਂਦੇ ਹਨ। ਅੱਜ-ਕੱਲ ਇਸ ਘਾਟ ਤੇ ਕਿਸ਼ਤੀਆਂ ਤੋਂ ਇਲਾਵਾ ਇਕ ਸਟੀਮਰ ਵੀ ਚਲਦਾ ਹੈ ਅਤੇ ਵੱਡੀ ਤਾਦਾਦ ਵਿਚ ਲੋਕ ਇਸ ਘਾਟ ਤੋਂ ਚੁਨਾਰ ਸ਼ਹਿਰ ਅਥਵਾ ਰੇਲਵੇ ਸਟੇਸ਼ਨ ਵੱਲ ਕੰਮ-ਕਾਰ ਦੇ ਸਿਲਸਿਲੇ ਲਈ ਆਉਂਦੇ ਜਾਂਦੇ ਹਨ। ਕਈ ਵਾਰੀ ਜਦੋਂ ਪਾਣੀ ਦਾ ਬਹਾਅ ਤੇਜ਼ ਹੁੰਦਾ ਹੈ, ਕਿਸ਼ਤੀਆਂ ਪਲਟ ਜਾਂਦੀਆਂ ਹਨ ਅਤੇ ਬਹੁਤ ਸਾਰੇ ਲੋਗ ਜਾਨਾਂ ਗੁਆ ਬੈਠਦੇ ਹਨ। ਵਰਤਮਾਨ ਸਮੇਂ ਵਿਚ ਜਦੋਂ ਮਨੁੱਖ ਜੈਟ ਯੁੱਗ ਵਿਚ ਚਲਾ ਗਿਆ ਹੈ, ਕਾਰਾਂ ਹਵਾਈ ਜਹਾਜ਼ ਅਤੇ ਰਾਕਟ ਵਰਗੀਆਂ ਚੀਜ਼ਾਂ ਬਣ ਗਈਆਂ ਹੋਈਆਂ ਹਨ, ਆਦਮ-ਯੁਗ ਦਾ ਘਾਟ ਵੇਖਕੇ ਹੈਰਾਨੀ ਹੁੰਦੀ ਹੈ। ਪਿੱਛੇ ਮੈਂ ਦੱਸ ਆਇਆ ਹਾਂ ਕਿ ਇਕ ਪੱਕਾ ਪੁੱਲ ਬਣਾਉਣ ਦੀ ਤਿਆਰੀ ਹੋਈ ਹੈ, ਮਤਾ ਪਾਸ ਕਰਾਕੇ ਪੁੱਲ ਬਣਨਾ ਸ਼ੁਰੂ ਵੀ ਹੋ ਚੁੱਕਾ ਹੈ ਜੋ ਸਮੇਂ ਨਾਲ ਜ਼ਰੂਰ ਬਣ ਜਾਵੇਗਾ।

ਚੁਨਾਰ ਦਾ ਕਿਲ੍ਹਾ ਇਕ ਤੇਜ਼ ਢਲਾਣ ਵਾਲੀ ਪਹਾੜੀ ਉਤੇ ਬਣਿਆ ਹੋਇਆ ਹੈ ਜੋ ਜ਼ਮੀਨ ਤੋਂ ਲਗਪਗ 150 ਫੁੱਟ ਉੱਚੀ ਹੈ। ਇਹ ਥਾਂ, ਕਿਲ੍ਹਾ ਅਤੇ ਨਗਰ ਇਲਾਹਾਬਾਦ ਤੋਂ 130 ਕੁ ਕਿਲੋਮੀਟਰ ਦੂਰ ਅਤੇ ਵਾਰਾਣਸੀ (ਬਨਾਰਸ) ਤੋਂ 30 ਕੁ ਕਿਲੋਮੀਟਰ ਪਹਿਲਾਂ ਪੈਂਦਾ ਹੈ। ਏਸੇ ਕਿਲ੍ਹੇ ਅਤੇ ਨਗਰ ਦੇ ਨਾਂ ਤੇ ਰੇਲਵੇ ਸਟੇਸ਼ਨ ਦਾ ਨਾਂ 'ਚੁਨਾਰ' ਰੱਖਿਆ ਹੋਇਆ ਹੈ। ਇਲਾਹਾਬਾਦ ਤੋਂ ਕਲਕੱਤੇ ਨੂੰ ਜਾਂਦੀ ਰੇਲ ਲਾਈਨ ਤੇ ਮੁਗਲਸਰਾਏ ਰੇਲਵੇ ਸਟੇਸ਼ਨ ਤੋਂ ਥੋੜ੍ਹਾ ਹੀ ਪਹਿਲੋਂ ਚੁਨਾਰ ਰੇਲਵੇ

ਸਟੇਸ਼ਨ ਆਉਂਦਾ ਹੈ। ਇਲਾਹਾਬਾਦ ਤੋਂ ਮੁਗਲਸਰਾਏ ਰੇਲਵੇ ਲਾਈਨ ਬਾਅਦ ਵਿਚ ਬਣੀ ਸੀ। ਜਿਸ ਸਮੇਂ ਸਤਿਗੁਰੂ ਜੀ ਨੂੰ ਰੇਲ ਰਾਹੀਂ ਕਲਕੱਤੇ ਭੇਜਿਆ ਗਿਆ ਸੀ, ਉਸ ਸਮੇਂ ਇਲਾਹਾਬਾਦ-ਬਨਾਰਸ-ਹਾਵੜਾ ਵਾਲੀ ਹੀ ਰੇਲਵੇ ਲਾਈਨ ਬਣੀ ਹੋਈ ਸੀ। ਸਤਿਗੁਰੂ ਜੀ ਨੂੰ ਇਲਾਹਾਬਾਦ ਤੋਂ ਵਾਇਆ ਬਨਾਰਸ ਰੇਲ ਰਾਹੀਂ ਹਾਵੜਾ ਭੇਜਿਆ ਗਿਆ ਸੀ।

# ਪੰਜਾਬ ਨਾਲ ਸਾਂਝ :
# ਮਹਾਰਾਣੀ ਜਿੰਦਾਂ ਅਤੇ ਚੁਨਾਰ ਦਾ ਕਿਲ੍ਹਾ

ਚੁਨਾਰ ਦੇ ਕਿਲ੍ਹੇ ਨਾਲ ਪੰਜਾਬ ਦੇ ਇਤਿਹਾਸ ਦੀ ਸਾਂਝ ਪਈ ਮਹਾਰਾਣੀ ਜਿੰਦਾਂ ਕਰਕੇ। ਮਹਾਰਾਣੀ ਜਿੰਦਾਂ ਦੇ ਚੁਨਾਰ ਦੇ ਕਿਲ੍ਹੇ ਵਿਚ ਨਜ਼ਰਬੰਦ ਰਹਿਣ ਦੌਰਾਨ ਗੁਪਤ ਢੰਗ ਨਾਲ ਚੁਪ-ਚਾਪ ਨਿਕਲ ਕੇ ਨੇਪਾਲ ਚਲੇ ਜਾਣ ਕਰਕੇ ਇਹ ਥਾਂ ਪੰਜਾਬ ਭਰ ਵਿਚ ਚਰਚਿਤ ਹੋ ਗਿਆ ਸੀ। ਇਸ ਘਟਨਾ ਤੋਂ ਲਗਪਗ ਬਾਈ ਕੁ ਸਾਲ ਬਾਅਦ ਸੁਤੰਤਰਤਾ ਦੀ ਚਾਹਤ ਰੱਖਣ ਵਾਲੇ ਦੇਸ਼ ਭਗਤ ਕੂਕੇ ਕੈਦੀਆਂ ਦਾ ਕੈਦਖਾਨਾ ਵੀ ਇਹੀ ਕਿਲ੍ਹਾ ਬਣਿਆ ਅਤੇ ਅਸੀਂ ਇਸ ਨੂੰ ਨੇਤਰੀਂ ਦੇਖਣ ਅਤੇ ਜਾਣਕਾਰੀ ਲੈਣ ਏਥੇ ਆਏ।

ਅੰਗਰੇਜ਼ਾਂ ਨੇ ਪੰਜਾਬ ਨੂੰ ਚਲਾਕੀ ਅਤੇ ਕੂਟਨੀਤਿਕ ਚਾਲਾਂ ਨਾਲ ਜਿੱਤਿਆ ਸੀ। ਪਹਿਲੀ ਐਂਗਲੋ-ਸਿੱਖ ਲੜਾਈ ਮਗਰੋਂ ਅੰਗਰੇਜ਼ ਰੈਜ਼ੀਡੈਂਟ ਲਾਹੌਰ ਆ ਬੈਠਾ। ਬਾਲਕ ਮਹਾਰਾਜਾ ਦਲੀਪ ਸਿੰਘ ਉਸ ਸਮੇਂ ਮਸਾਂ ਸੱਤ ਕੁ ਸਾਲ ਦਾ ਸੀ। ਉਸਦੀ ਮਾਤਾ ਮਹਾਰਾਣੀ ਜਿੰਦਾਂ ਉਸਦੀ ਸੁਰੱਖਿਆ ਕਰਦੀ ਅਤੇ ਰਾਜ-ਦਰਬਾਰ ਦੇ ਕੰਮਾਂ ਵਿਚ ਮਦਦ ਕਰਿਆ ਕਰਦੀ ਸੀ। ਮਹਾਰਾਜਾ ਰਣਜੀਤ ਸਿੰਘ ਨੇ ਜਦੋਂ ਵੱਡੀ ਉਮਰੇ ਜਿੰਦਾਂ ਨਾਲ ਵਿਆਹ ਕੀਤਾ ਸੀ, ਉਸ ਸਮੇਂ ਜਿੰਦਾਂ ਦੀ ਉਮਰ ਲਗਪਗ 20 ਕੁ ਸਾਲ ਦੀ ਸੀ। ਜਦੋਂ ਉਹ ਭਰ ਜਵਾਨੀ ਵਿਚ ਸੀ ਅਤੇ ਉਸਦਾ ਪੁੱਤਰ ਦਲੀਪ ਸਿੰਘ ਅਜੇ ਮਸਾਂ ਦਸ ਕੁ ਮਹੀਨਿਆਂ ਦਾ ਸੀ ਕਿ ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਕਾਲ ਵੱਸ ਹੋ ਕੇ ਦੇਵਲੋਕ ਨੂੰ ਚਲਾ ਗਿਆ। ਰਣਜੀਤ ਸਿੰਘ ਮਹਾਰਾਜੇ ਦੇ ਨਾਲ ਕਈ ਰਾਣੀਆਂ ਸਤੀ ਹੋਈਆਂ ਸਨ। ਬਾਲਕ ਦਲੀਪ ਸਿੰਘ ਦੇ ਬਹੁਤ ਛੋਟਿਆਂ ਹੋਣ ਕਰਕੇ ਮਹਾਰਾਣੀ ਜਿੰਦਾਂ ਸਤੀ ਨਾ ਹੋ ਸਕੀ ਅਤੇ ਉਹ ਬਚ ਗਈ। ਉਸ ਸਮੇਂ ਜਿੰਦਾਂ ਬਾਈ ਸਾਲਾਂ ਦੀ ਸੀ ਪਰ ਸੀ ਬਹੁਤ ਸਿਆਣੀ ਅਤੇ ਹਿੰਮਤ ਵਾਲੀ। ਇਸ ਗੱਲ ਨੂੰ ਅੰਗਰੇਜ਼ਾਂ ਨੇ ਵੀ ਸਵੀਕਾਰ ਕੀਤਾ ਸੀ। ਤਾਂ ਹੀ ਜਦੋਂ ਪਹਿਲੀ ਲੜਾਈ ਤੋਂ ਬਾਅਦ ਅੰਗਰੇਜ਼ਾਂ ਦਾ ਲਾਹੌਰ ਤੇ ਕਬਜ਼ਾ ਹੋ ਗਿਆ ਸੀ ਤਾਂ ਫ੍ਰੈਡਰਿਕ ਕਰੀ ਨੂੰ ਵਿਸ਼ੇਸ਼ ਅਤੇ ਸਪਸ਼ਟ ਹੁਕਮ ਦਿੱਤੇ ਗਏ ਸਨ ਕਿ 'ਲਾਹੌਰ ਉੱਤੇ ਕਬਜ਼ਾ ਜਾਰੀ ਰੱਖਣ ਲਈ ਜੋ ਵੀ ਸਮਝੌਤਾ ਕੀਤਾ

ਜਾਵੇ, ਉਸ ਵਿਚ ਇਹ ਸ਼ਰਤ ਲਾਜ਼ਮੀ ਹੋਣੀ ਚਾਹੀਦੀ ਹੈ ਕਿ ਰਾਣੀ ਜਿੰਦਾਂ ਨੂੰ ਤਾਕਤ ਤੋਂ ਵਾਂਝਿਆਂ ਕਰ ਦਿੱਤਾ ਜਾਵੇ।' ਇਹ ਗੱਲ 1846 ਈ. ਦੀ ਹੈ ਪਰ 1843 ਈ. ਵਿਚ ਹੀ ਅੰਗਰੇਜ਼ਾਂ ਨੇ ਮਹਾਰਾਣੀ ਜਿੰਦਾਂ ਦੇ ਸੁਭਾਅ ਅਤੇ ਸਿਆਣਪ ਨੂੰ ਪੜ੍ਹ ਅਤੇ ਸਮਝ ਲਿਆ ਹੋਇਆ ਸੀ। 1843 ਈ. ਵਿਚ ਲਾਰਡ ਐਲਨਬਰਾ ਨੇ ਡਿਊਕ ਆਫ ਵੈਲਿੰਗਟਨ ਨੂੰ ਲਿਖਿਆ ਸੀ -'ਬਾਲਕ ਦਲੀਪ ਸਿੰਘ ਦੀ ਮਾਤਾ ਬੜੇ ਪੱਕੇ ਜ਼ਿਗਰੇ ਵਾਲੀ ਔਰਤ ਹੈ।' ਲਾਰਡ ਡਲਹੌਜ਼ੀ ਅਨੁਸਾਰ 'ਪੰਜਾਬ ਵਿਚ ਉਹ ਇਕੋ ਇਕ ਵਿਅਕਤੀ ਹੈ ਜੋ ਦਲੇਰ ਅਤੇ ਸੂਝ ਬੂਝ ਦੀ ਮਾਲਕ ਹੈ।'

ਅੰਗਰੇਜ਼ ਪੰਜਾਬ ਵਿਚ ਸਿਰਫ ਰੈਜ਼ੀਡੈਂਸੀ ਕਾਇਮ ਕਰਕੇ ਹੀ ਸੰਤੁਸ਼ਟ ਨਹੀਂ ਸਨ। ਇਹ ਤਾਂ ਉਹਨਾਂ ਦਾ ਲਾਹੌਰ ਵਿਚ ਆਪਣੇ ਮਨੋਰਥ ਨੂੰ ਪੂਰਿਆਂ ਕਰਨ ਲਈ ਇਕ ਹੈਡੱ-ਕੁਆਟਰ ਸੀ ਜਿੱਥੇ ਬੈਠਕੇ ਉਹ ਚਾਲਾਂ ਚੱਲਦੇ ਸਨ ਅਤੇ ਲਾਹੌਰ ਦਰਬਾਰ ਦੇ ਹਾਲਾਤ ਨੂੰ ਨੇੜਿਓਂ ਦੇਖ ਸਕਦੇ ਸਨ। ਅੰਗਰੇਜ਼ਾਂ ਦਾ ਮਨੋਰਥ ਓਨਾ ਚਿਰ ਪੂਰਾ ਨਹੀਂ ਸੀ ਹੋ ਸਕਦਾ ਜਿੰਨਾ ਚਿਰ ਉਹ ਬਾਲਕ ਮਹਾਰਾਜੇ ਨੂੰ ਉਸਦੀ ਮਾਂ ਨਾਲੋਂ ਅਲੱਗ ਨਹੀਂ ਸਨ ਕਰ ਲੈਂਦੇ। ਇਕ ਮਾਂ ਅਤੇ ਫੇਰ ਮਹਾਰਾਣੀ ਹੋਣ ਦੇ ਨਾਤੇ ਉਸਦਾ ਫਰਜ਼ ਬਣਦਾ ਸੀ ਕਿ ਉਹ ਆਪਣੇ ਨਾਬਾਲਗ ਉਮਰ ਦੇ ਪੁੱਤਰ ਨੂੰ ਹਾਲਾਤਾਂ ਬਾਰੇ ਸਮਝਾਉਂਦੀ ਅਤੇ ਹਰ ਊਚ-ਨੀਚ ਬਾਰੇ, ਅੰਗਰੇਜ਼ਾਂ ਦੀਆਂ ਕੁ-ਚਾਲਾਂ ਬਾਰੇ ਸਾਵਧਾਨ ਕਰਦੀ ਅਤੇ ਉਸਨੇ ਇਸ ਤਰ੍ਹਾਂ ਕੀਤਾ ਵੀ। ਬਾਲਕ ਮਹਾਰਾਜੇ ਨੂੰ ਮਨ-ਮਰਜ਼ੀ ਨਾਲ ਚਲਾਉਣ ਲਈ ਅੰਗਰੇਜ਼ਾਂ ਨੇ ਮਹਾਰਾਣੀ ਵਿਰੁੱਧ ਸਾਜਸ਼ਾਂ ਵਾਲਾ ਮਾਹੌਲ ਬਣਾਇਆ। ਬਹੁਤ ਸਾਰੇ ਲਾਹੌਰ ਦੇ ਦਰਬਾਰੀ ਤਾਂ ਪਹਿਲਾਂ ਹੀ ਅੰਗਰੇਜ਼ਾਂ ਦੇ ਨਾਲ ਰਲ਼ੇ ਹੋਏ ਸਨ, ਇਸ ਲਈ ਐਸੇ ਲੋਕਾਂ ਦੇ ਵੱਲੋਂ ਜੋ ਚਾਹੇ ਕਰਵਾਇਆ ਜਾ ਸਕਦਾ ਸੀ। ਕਈ ਤਰ੍ਹਾਂ ਦੇ ਹਾਲਾਤਾਂ ਨੇ ਕਰਵਟ ਲਈ ਅਤੇ ਆਖ਼ੀਰ 1847 ਈ. ਵਿਚ 'ਪ੍ਰੇਮਾ ਸਾਜਿਸ਼ ਕਾਂਡ' ਵਿਚ ਮਹਾਰਾਣੀ ਜਿੰਦਾਂ ਨੂੰ ਦੋਸ਼ੀ ਮੰਨ ਕੇ ਅੰਗਰੇਜ਼ਾਂ ਨੇ ਪਹਿਲਾਂ ਉਸ ਨੂੰ ਸ਼ੇਖੂਪੁਰੇ ਦੇ ਕਿਲ੍ਹੇ ਵਿਚ ਭੇਜ ਦਿੱਤਾ ਅਤੇ ਫੇਰ 23 ਮਈ 1848 ਈ. ਨੂੰ ਬਨਾਰਸ ਭੇਜ ਕੇ ਕੈਦ ਕਰ ਦਿੱਤਾ। ਮਹਾਰਾਣੀ ਵਿਰੁੱਧ ਮਹਾਰਾਣੀ ਦੇ ਸਹਿਯੋਗੀ ਅਤੇ 'ਪ੍ਰੇਮਾ ਸਾਜਿਸ਼ ਕਾਂਡ' ਨਾਲ ਸੰਬੰਧਤ ਤਿੰਨ ਸਿੱਖਾਂ - ਪ੍ਰੇਮਾ ਸਿੰਘ (ਜੋ ਪਹਿਲਾਂ ਰਾਜਾ ਗੁਲਾਬ ਸਿੰਘ ਦੀ ਫੌਜ ਦਾ ਕਮਾਂਡਰ ਰਹਿ ਚੁੱਕਾ ਸੀ, ਲਾਲ ਸਿੰਘ ਅਤੇ ਮਾਨ ਸਿੰਘ ਨਿਹੰਗ ਨੂੰ 1846 ਈ. ਵਿਚ ਪਹਿਲਾਂ ਇਲਾਹਾਬਾਦ ਦੇ ਕਿਲ੍ਹਾ ਵਿਚ ਕੈਦ ਰੱਖਿਆ ਅਤੇ ਫੇਰ 1867 ਈ. ਵਿਚ ਚੁਨਾਰ ਦੇ ਕਿਲ੍ਹੇ ਵਿਚ ਭੇਜ ਦਿੱਤਾ। ਸਾਰੀ ਕਾਰਵਾਈ ਅਯੋਗ ਸੀ ਪਰ ਸੁਣਦਾ ਕੌਣ? ਬਨਾਰਸ ਭੇਜਣ ਸਮੇਂ ਵੀ ਮਹਾਰਾਣੀ ਨੂੰ ਤਾੜਨਾ ਕੀਤੀ ਗਈ ਸੀ ਕਿ 'ਜੇ ਮਹਾਰਾਣੀ ਆਪਣੀਆਂ ਹਰਕਤਾਂ ਅਤੇ ਮਨਸੂਬਿਆਂ ਤੋਂ ਬਾਜ ਨਾ ਆਈ ਤਾਂ ਉਸਨੂੰ

ਚੁਨਾਰ ਦੇ ਕਿਲ੍ਹੇ ਵਿਚ ਨਜ਼ਰਬੰਦ ਕਰ ਦਿੱਤਾ ਜਾਵੇਗਾ।' ਮਹਾਰਾਣੀ ਜਿੰਦਾਂ ਨੂੰ ਪੰਜਾਬ ਤੋਂ ਬਾਹਰ ਭੇਜਣ ਅਤੇ ਉਸ ਨਾਲ ਕੀਤੇ ਜਾ ਰਹੇ ਮਾੜੇ ਸਲੂਕ ਵਿਰੁੱਧ ਸਿਰਫ ਅਫਗਾਨਿਸਤਾਨ ਦੇ ਅਮੀਰ ਦੋਸਤ ਮੁਹੱਮਦ ਖਾਂ ਨੇ ਹੀ ਆਵਾਜ਼ ਚੁੱਕੀ ਸੀ। ਜੋਨ ਸੈਲਵਿਨ ਨੇ ਵੀ ਮਹਾਰਾਜੇ ਦੀ ਵਿਧਵਾ ਨਾਲ ਕੀਤੇ ਗਏ ਮਾੜੇ ਸਲੂਕ ਨੂੰ ਚੰਗਾ ਨਹੀਂ ਸੀ ਮੰਨਿਆ।

ਮਹਾਰਾਣੀ ਜਿੰਦਾਂ ਅੰਗਰੇਜ਼ਾਂ ਤੋਂ ਬਹੁਤ ਦੁਖੀ ਸੀ। ਅੰਗਰੇਜ਼ਾਂ ਦੇ ਕੀਤੇ ਜਾ ਰਹੇ ਕੁਚੱਕਰਾਂ ਦਾ ਉਸ ਨੂੰ ਪਤਾ ਸੀ, ਪਰ ਐਸਾ ਵਾਤਾਵਰਨ ਬਣ ਗਿਆ ਕਿ ਉਸਦੀ ਕੋਈ ਪੇਸ਼ ਨਹੀਂ ਸੀ ਜਾ ਰਹੀ। ਮਹਾਰਾਣੀ ਨਾਲ ਬਹੁਤ ਮਾੜਾ ਸਲੂਕ ਵੀ ਕੀਤਾ ਗਿਆ ਜਦੋਂ ਉਹ ਸ਼ੇਖੂਪੁਰੇ ਕੈਦ ਸੀ। ਉਸ ਨਾਲ ਹੱਦੋਂ ਮਾੜੇ ਸਲੂਕਾਂ ਬਾਰੇ ਮਹਾਰਾਣੀ ਵੱਲੋਂ ਅੰਗਰੇਜ਼ਾਂ ਨੂੰ ਲਿਖੀਆਂ ਚਿੱਠੀਆਂ ਤੋਂ ਚੰਗੀ ਤਰ੍ਹਾਂ ਜਾਣਕਾਰੀ ਹੋ ਜਾਂਦੀ ਹੈ। ਮਹਾਰਾਣੀ ਜਿੰਦਾਂ ਅੰਗਰੇਜ਼ਾਂ ਨੂੰ ਪੰਜਾਬ ਤੋਂ ਬਾਹਰ ਕੱਢਣ ਦੀਆਂ ਵਿਓਂਤਾਂ ਬਣਾਉਣ ਲੱਗ ਪਈ। ਉਸਨੇ ਬਨਾਰਸ ਵਿਚ ਰਹਿੰਦਿਆਂ ਹੋਇਆਂ ਵੀ ਗੁਪਤ ਰੂਪ ਵਿਚ ਸ਼ੇਰ ਸਿੰਘ ਅਤੇ ਦੀਵਾਨ ਮੂਲਰਾਜ, ਚਤਰ ਸਿੰਘ ਨਾਲ ਸੰਪਰਕ ਬਣਾਈ ਰੱਖੇ ਪਰ ਸਾਰੀਆਂ ਵਿਓਂਤਾਂ ਗੁਪਤ ਨਾ ਰਹਿ ਸਕੀਆਂ। ਮਹਾਰਾਣੀ ਦੇ ਦੀਵਾਨ ਬੂਟਾ ਸਿੰਘ ਅਤੇ ਲਾਲ ਸਿੰਘ ਮੁਕੇਰੀਆਂ ਨੂੰ ਵੀ ਇਲਾਹਾਬਾਦ ਦੇ ਕਿਲ੍ਹੇ ਵਿਚ ਭੇਜ ਕੇ ਕੈਦ ਕਰ ਦਿੱਤਾ ਗਿਆ।

ਬਨਾਰਸ ਰਹਿਣ ਦੌਰਾਨ ਵੀ ਮਹਾਰਾਣੀ ਜਿੰਦਾਂ ਦਾ ਗੁਪਤ ਰੂਪ ਵਿਚ ਮੂਲ ਰਾਜ ਅਤੇ ਚਤਰ ਸਿੰਘ ਨਾਲ ਸੰਪਰਕ ਬਣਿਆ ਹੋਇਆ ਸੀ ਅਤੇ ਚਿੱਠੀ ਪੱਤਰੀਂ ਵੀ ਹੁੰਦੀ ਰਹਿੰਦੀ ਸੀ, ਪਰ ਜਦੋਂ ਉਸ ਦੀਆਂ ਚਿੱਠੀਆਂ ਫੜੀਆਂ ਗਈਆਂ ਤਾਂ ਬਨਾਰਸ ਉਸ ਤੇ ਨਿਗਰਾਨੀ ਅਤੇ ਸਖਤੀ ਵਧਾ ਦਿੱਤੀ ਗਈ। ਐਸੇ ਹਾਲਾਤਾਂ ਵਿਚ ਰਾਣੀ ਨੇ ਓਥੋਂ ਫਰਾਰ ਹੋਣ ਦਾ ਮਨ ਬਣਾ ਲਿਆ। ਅੰਗਰੇਜ਼ਾਂ ਨੇ ਲਾਹੌਰ ਅਤੇ ਸ਼ੇਖੂਪੁਰੇ ਵਾਂਗੂ ਹੀ ਬਨਾਰਸ ਵੀ ਉਸਦੇ ਨਿਜੀ ਸਟਾਫ ਵਿਚੋਂ ਕੁਛ ਨੂੰ ਆਪਣੇ ਜਾਸੂਸ ਬਣਾਇਆ ਹੋਇਆ ਸੀ ਜੋ ਸਾਰੀਆਂ ਗੁਪਤ ਜਾਣਕਾਰੀਆਂ ਉਹਨਾਂ ਤੱਕ ਪਹੁੰਚਾਉਂਦੇ ਸਨ। ਇਕ--ਦਿਨ ਮਹਾਰਾਣੀ ਜਿੰਦਾਂ ਦੇ ਭੱਜ ਨਿਕਲਣ ਲਈ ਅਗਾਊਂ ਤੌਰ ਤੇ ਉਸ ਦੀ ਇਕ ਦਾਸੀ 'ਹਰਗੋ' ਫਰਾਰ ਹੋਣ ਲਈ ਨਿਕਲੀ। ਫਰਾਰ ਹੋਣ ਤੋਂ ਛੇਤੀ ਹੋ ਮਗਰੋਂ ਦਾਸੀ ਹਰਗੋ ਪਕੜੀ ਗਈ ਅਤੇ ਉਸ ਤੋਂ ਭੇਦ ਖੁੱਲ੍ਹਾ ਕਿ ਮਹਾਰਾਣੀ ਜਿੰਦਾਂ ਵੀ ਬਨਾਰਸ ਤੋਂ ਫਰਾਰ ਹੋਣਾ ਚਾਹੁੰਦੀ ਹੈ। ਮਹਾਰਾਣੀ ਦੇ ਲੱਖਾਂ ਦੇ ਹੀਰੇ-ਜਵਾਹਰਾਤ ਪਹਿਲਾਂ ਹੀ ਪੰਜਾਬ ਵਿਚ ਅੰਗਰੇਜ਼ਾਂ ਨੇਂ ਖੋਹ ਲਏ ਹੋਏ ਸਨ, ਪਰ ਫੇਰ ਵੀ ਉਸ ਪਾਸ ਕੁਛ ਜ਼ੇਵਰਾਤ ਅਤੇ ਧਨ ਹੈ ਸੀ। ਫਰਾਰੀ ਦਾ ਪਤਾ ਲੱਗਣ ਤੇ ਅੰਗਰੇਜ਼ ਸਰਕਾਰ ਪੂਰੀ

ਤਰ੍ਹਾਂ ਸਾਵਧਾਨ ਹੋ ਗਈ। ਸਰਕਾਰ ਸਮਝਦੀ ਸੀ ਕਿ ਅਗਰ ਕਿਸੇ ਵੀ ਤਰ੍ਹਾਂ ਮਹਾਰਾਣੀ ਪੰਜਾਬ ਪਹੁੰਚ ਗਈ ਤਾਂ ਉੱਥੋਂ ਦੇ ਲੋਕਾਂ ਅਤੇ ਫੌਜੀਆਂ ਵੱਲੋਂ ਬਗਾਵਤ ਹੋ ਜਾਵੇਗੀ ਜਿਸ ਨੂੰ ਸੰਭਾਲਣਾ ਸੌਖਾ ਨਹੀਂ ਹੋਵੇਗਾ। ਇਸ ਲਈ ਮਹਾਰਾਣੀ ਤੇ ਸਖ਼ਤ ਨਿਗਰਾਨੀ ਲਈ ਉਸ ਨੂੰ ਚੁਨਾਰ ਦੇ ਕਿਲ੍ਹੇ ਵਿਚ ਭੇਜਣ ਦਾ ਫੈਸਲਾ ਕਰ ਲਿਆ ਗਿਆ।

## ਮਹਾਰਾਣੀ ਜਿੰਦਾਂ ਚੁਨਾਰ ਦੇ ਕਿਲ੍ਹੇ ਵਿਚ

ਬਨਾਰਸ – 5 ਅਪ੍ਰੈਲ 1849 ਈ. ਨੂੰ ਸਵੇਰੇ ਸਵੇਰੇ ਇਕ ਪਾਲਕੀ ਮਹਾਰਾਣੀ ਜਿੰਦਾਂ ਦੀ ਰਿਹਾਇਸ਼ਗਾਹ ਦੇ ਦਰਵਾਜ਼ੇ ਅੱਗੇ ਲਿਆ ਕੇ ਰੱਖ ਦਿੱਤੀ ਗਈ ਅਤੇ ਉਸ ਪਾਲਕੀ ਵਿਚ ਮਹਾਰਾਣੀ ਨੂੰ ਬੈਠਣ ਲਈ ਕਿਹਾ ਗਿਆ। ਮਹਾਰਾਣੀ ਨੇ ਰੋ-ਰੋ ਕੇ ਉਸ ਨਾਲ ਹੋ ਰਹੇ ਆਪ-ਹੁਦਰੇ ਅਤੇ ਗੈਰ-ਜ਼ਿੰਮੇਦਾਰਾਨਾ ਸਲੂਕ ਦਾ ਵਿਰੋਧ ਕੀਤਾ, ਪਰ ਉਸਦੀ ਕੋਈ ਪੇਸ਼ ਨਾ ਗਈ। ਪੰਜਾਬ ਦੀ ਮਹਾਰਾਣੀ ਬੇਬਸ ਸੀ। ਸੋਹਨ ਸਿੰਘ 'ਸੀਤਲ' ਨੇ ਠੀਕ ਹੀ ਲਿਖਿਆ ਹੈ :

> ਜਿਨ੍ਹਾਂ ਦੇ ਮੱਥੇ ਦੇ ਵੱਟ ਕੰਬਾਉਂਦੇ ਸੀ ਧਰਤੀ ਨੂੰ,
> ਕਾਇਰਾਂ ਵਾਂਗੂੰ ਉਹਨਾਂ ਦੇ ਵਿਲਕਦੇ ਅਰਮਾਨ ਦੇਖੇ ਨੇ।

ਮਹਾਰਾਣੀ ਨੂੰ ਸਣੇ ਸੋਲ੍ਹਾਂ ਦਾਸੀਆਂ ਦੇ ਲਿਆ ਕੇ ਚੁਨਾਰ ਦੇ ਕਿਲ੍ਹੇ ਵਿਚ ਕੈਦ ਕਰ ਦਿੱਤਾ ਗਿਆ। ਮੇਜਰ ਮਕਰੇਗਰ, ਗਵਰਨਰ-ਜਨਰਲ ਦਾ ਏਜੈਂਟ ਆਪ ਮਹਾਰਾਣੀ ਨੂੰ ਚੁਨਾਰ ਦੇ ਕਿਲ੍ਹੇ ਤੱਕ ਲੈ ਕੇ ਆਇਆ ਅਤੇ ਕਿਲ੍ਹੇ ਦੇ ਕਪਤਾਨ ਰੀਸ ਦੇ ਹਵਾਲੇ ਕਰਦਿਆਂ ਹੋਇਆਂ ਉਸਨੂੰ ਖ਼ਬਰਦਾਰ ਕੀਤਾ ਕਿ 'ਉਹ ਸਾਵਧਾਨ ਰਹੇ ਅਤੇ ਮਹਾਰਾਣੀ ਨੂੰ ਅਕਸਰ ਦੇਖਦਾ ਰਹੇ।' ਕਿਲ੍ਹੇ ਦੇ ਕਪਤਾਨ ਨੂੰ ਇਹ ਵੀ ਦੱਸ ਦਿੱਤਾ ਗਿਆ ਕਿ ਮਹਾਰਾਣੀ ਨੇ ਬਨਾਰਸ ਤੋਂ ਭੱਜਣ ਦਾ ਜਤਨ ਕੀਤਾ ਸੀ। ਉਹ ਉਸ ਦਾ ਵਿਸ਼ੇਸ਼ ਧਿਆਨ ਰੱਖੇ ਕਿ ਮਹਾਰਾਣੀ ਕਿਲ੍ਹੇ ਚੋਂ ਫਰਾਰ ਨਾ ਹੋ ਜਾਵੇ।

## ਹੈਰਾਨੀ ਭਰੀ ਫਰਾਰੀ

ਏਨੇ ਸਖ਼ਤ ਹੁਕਮਾਂ ਅਤੇ ਵਿਸ਼ੇਸ਼ ਨਿਗਰਾਨੀ ਕੀਤੇ ਜਾਣ ਦੇ ਬਾਵਜੂਦ ਮਹਾਰਾਣੀ ਜਿੰਦਾਂ ਚੁਨਾਰ ਦੇ ਕਿਲ੍ਹੇ ਚੋਂ ਨਿਕਲ ਕੇ ਫਰਾਰ ਹੋਣ ਵਿਚ ਸਫਲ ਹੋ ਗਈ, ਉਹ ਵੀ ਕਿਲ੍ਹੇ ਵਿਚ ਪੁੱਜਣ ਤੋਂ ਅਗਲੇ ਹੀ ਦਿਨ ਸ਼ਾਮ ਵੇਲੇ ਅਰਥਾਤ 6 ਅਪ੍ਰੈਲ ਨੂੰ। ਪਰ ਕਿਸੇ ਨੂੰ ਜ਼ਰਾ ਜਿੰਨੀ ਵੀ ਭਿਣਕ ਨਾ ਪਈ, ਪਤਾ ਹੀ ਨਾ ਲੱਗਾ। ਅੰਗਰੇਜ਼ ਪ੍ਰਸ਼ਾਸਨ ਦੇ ਮੂੰਹ ਤੇ ਇਹ ਇਕ ਕਰਾਰੀ ਚਪੇੜ ਸੀ। ਮਹਾਰਾਣੀ ਦੀ ਫਰਾਰੀ ਬਾਰੇ

ਪਤਾ ਬਾਰ੍ਹਾਂ ਦਿਨਾਂ ਤੱਕ ਲੱਗਾ ਹੀ ਨਹੀਂ ਸੀ ਕਿਸੇ ਨੂੰ ਅਤੇ ਜਦੋਂ ਭੇਦ ਖੁੱਲ੍ਹਦਾ ਹੈ, ਮਹਾਰਾਣੀ ਜਿੰਦਾਂ ਨੇਪਾਲ ਦੀ ਸਰਹੱਦ ਤੱਕ ਪਹੁੰਚ ਚੁੱਕੀ ਸੀ। 19 ਅਪ੍ਰੈਲ ਨੂੰ ਚੁਨਾਰ ਦੇ ਕਿਲ੍ਹੇ ਦੇ ਦਰਵਾਜ਼ੇ ਤੇ ਇਕ ਪੱਤਰ ਪਿਆ ਹੋਇਆ ਮਿਲਿਆ ਸੀ ਜਿਸ ਨੂੰ ਮਹਾਰਾਣੀ ਜਿੰਦਾਂ ਵੱਲੋਂ ਲਿਖਿਆ ਹੋਇਆ ਦੱਸਿਆ ਜਾਂਦਾ ਸੀ। ਇਸ ਪੱਤਰ ਵਿਚ ਮਹਾਰਾਣੀ ਨੇ ਆਪਣੀ ਕਿਲ੍ਹੇ ਚੋਂ ਨਿਕਲ ਜਾਣ ਬਾਰੇ ਜਾਣਕਾਰੀ ਦਿੱਤੀ ਹੋਈ ਸੀ। ਪਰ ਕਿਲ੍ਹੇ ਵਾਲਿਆਂ ਦੇ ਅਨੁਸਾਰ ਤਾਂ ਮਹਾਰਾਣੀ ਜਿੰਦਾਂ ਕਿਲ੍ਹੇ ਵਿਚ ਹੀ ਸੀ, ਫਰਾਰ ਹੋਣ ਦੀ ਕੋਈ ਖ਼ਬਰ ਨਹੀਂ ਸੀ। ਤੁਰੰਤ ਹੀ ਕੈਦਖ਼ਾਨੇ ਦੀ ਤਲਾਸ਼ੀ ਹੋਈ ਅਤੇ ਮਹਾਰਾਣੀ ਜਿੰਦਾਂ ਕਿਲ੍ਹੇ ਵਿਚ ਨਹੀਂ ਮਿਲੀ। ਹੁਣ ਸਭ ਨੂੰ ਯਕੀਨ ਹੋ ਗਿਆ ਸੀ ਕਿ ਮਹਾਰਾਣੀ ਫਰਾਰ ਹੋ ਚੁੱਕੀ ਹੈ। ਸਭ ਪਾਸੇ ਹਫੜਾ-ਤਫੜੀ ਮਚ ਗਈ ਅਤੇ ਕਿਲ੍ਹੇ ਦੀਆਂ ਟੱਲੀਆਂ ਖੜਕ ਗਈਆਂ।

ਮਹਾਰਾਣੀ ਜਿੰਦਾਂ ਦੇ ਹੌਂਸਲੇ ਦੇ ਦਾਦ ਦੇਣੀ ਪਵੇਗੀ। ਸੁਰੱਖਿਆ ਦੇ ਵਿਸ਼ੇਸ਼ ਜਤਨ ਕੀਤੇ ਜਾਣ ਦੇ ਬਾਵਜੂਦ ਉਹ ਕਿਲ੍ਹੇ ਚੋਂ ਨਿਕਲਣ ਵਿਚ ਕਾਮਯਾਬ ਹੋ ਗਈ ਸੀ। ਕਿਉਂਕਿ ਮਹਾਰਾਣੀ ਨੇ ਬਨਾਰਸ ਤੋਂ ਫਰਾਰ ਹੋ ਜਾਣ ਦਾ ਜਤਨ ਕੀਤਾ ਸੀ ਅਤੇ ਇਸ ਕਰਕੇ ਉਸ ਨੂੰ ਚੁਨਾਰ ਦੇ ਕਿਲ੍ਹੇ ਵਿਚ ਲਿਆਂਦਾ ਗਿਆ ਸੀ ਕਿ ਮਹਾਰਾਣੀ ਫੇਰ ਫਰਾਰ ਹੋਣ ਦਾ ਜਤਨ ਨਾ ਕਰੇ ਅਤੇ ਕਿਲ੍ਹੇ ਦਾ ਕਮਾਂਡੈਂਟ ਰੀਸ ਮਹਾਰਾਣੀ ਦਾ ਵਿਸ਼ੇਸ਼ ਧਿਆਨ ਰੱਖੇ। ਪਰ ਘਟਨਾ ਤਾਂ ਵਾਪਰ ਹੀ ਗਈ, ਉਹ ਵੀ ਏਸ ਤਰ੍ਹਾਂ ਕਿ 12 ਦਿਨ ਤੱਕ ਕਿਸੇ ਨੂੰ ਪਤਾ ਹੀ ਨਾ ਲੱਗਾ ਜਦੋਂ ਤੀਕ ਕਿਲ੍ਹੇ ਦੇ ਦਰਵਾਜ਼ੇ ਤੇ ਪਏ ਪੱਤਰ ਰਾਹੀਂ ਜਾਣਕਾਰੀ ਨਾ ਮਿਲੀ। ਗਵਰਨਰ-ਜਨਰਲ ਲਾਰਡ ਡਲਹੌਜ਼ੀ ਸ਼ਿਮਲੇ ਪਹਾੜਾਂ ਦੀ ਸੈਰ ਕਰ ਰਿਹਾ ਸੀ, ਉਸ ਨੂੰ ਉੱਥੇ ਇਹ ਖ਼ਬਰ ਮਿਲੀ। ਡਲਹੌਜ਼ੀ ਨੇ ਗੁੱਸੇ ਨਾਲ ਲਿਖਿਆ, 'ਉਸਦਾ (ਮਹਾਰਾਣੀ ਦਾ) ਚੁਨਾਰ ਵਰਗੇ (ਤਕੜੇ) ਕਿਲ੍ਹੇ ਚੋਂ ਅਤੇ ਅੰਗਰੇਜ਼ ਪਹਿਰੇਦਾਰਾਂ ਦੇ ਪਹਿਰੇ ਚੋਂ ਫਰਾਰ ਹੋ ਜਾਣਾ ਬਹੁਤ ਬਦਨਾਮੀ ਵਾਲੀ ਗੱਲ ਹੈ।' ਗੁੱਸੇ ਵਿਚ ਆਈ ਗੋਰੀ ਸਰਕਾਰ ਨੇ ਮਹਾਰਾਣੀ ਦੇ ਬਨਾਰਸ ਪਏ ਹੀਰੇ-ਜਵਾਹਰਾਤ, ਧਨ ਆਦਿ ਜ਼ਬਤ ਕਰ ਲਏ ਅਤੇ ਉਸਦੀ ਪੈਨਸ਼ਨ ਬੰਦ ਕਰ ਦਿੱਤੀ।

ਮਹਾਰਾਣੀ ਜਿੰਦਾਂ 5 ਅਪ੍ਰੈਲ 1849 ਨੂੰ ਚੁਨਾਰ ਦੇ ਕਿਲ੍ਹੇ ਵਿਚ ਪੁੱਜੀ ਸੀ। ਉਸ ਸਮੇਂ ਤੱਕ ਮਹਾਰਾਣੀ ਜਿੰਦਾਂ ਨੂੰ ਪੰਜਾਬ ਦੇ ਨਵੇਂ ਬਣੇ ਹਾਲਾਤਾਂ ਦੀ ਜਾਣਕਾਰੀ ਨਹੀਂ ਸੀ ਤੇ ਬਸ ਏਨਾ ਹੀ ਬਨਾਰਸ ਰਹਿੰਦਿਆਂ ਪਤਾ ਸੀ ਕਿ ਦੀਵਾਨ ਮੂਲਰਾਜ ਅਤੇ ਸ਼ੇਰ ਸਿੰਘ ਬਗਾਵਤ ਲਈ ਉੱਠ ਖੜੇ ਹੋਏ ਹਨ। 22 ਨਵੰਬਰ 1848 ਈ. ਨੂੰ ਚੇਲਿਆਂ ਵਾਲੀ ਲੜਾਈ ਵਿਚ ਅੰਗਰੇਜ਼ਾਂ ਦੀ ਕਰਾਰੀ ਹਾਰ ਹੋਈ ਸੀ ਅਤੇ ਉਸ ਨੂੰ ਅਗਲੀ ਸਫਲਤਾ ਦੀ ਆਸ ਸੀ ਪਰ ਬਾਅਦ ਦੀਆਂ ਘਟਨਾਵਾਂ ਅਤੇ ਖ਼ਾਲਸਾ ਫੌਜ ਦੇ

ਅੰਤਿਮ ਰੂਪ ਵਿਚ ਹਥਿਆਰ ਸੁੱਟਣ ਬਾਰੇ ਜਾਣਕਾਰੀ ਨਹੀਂ ਸੀ। ਇਸ ਲਈ ਪੰਜਾਬ ਦੀ ਬਗਾਵਤ ਸਫਲ ਹੁੰਦੀ ਜਾਂ ਨਾ, ਅੰਗਰੇਜ਼ਾਂ ਨੇ ਹਰ ਤਰ੍ਹਾਂ ਨਾਲ ਮਹਾਰਾਣੀ ਨੂੰ ਹੀ ਜ਼ਿਮੇਵਾਰ ਠਹਿਰਾਉਣਾ ਸੀ। ਇਸ ਕਰਕੇ ਮਹਾਰਾਣੀ ਅੰਗਰੇਜ਼ਾਂ ਦੀ ਕੈਦ ਚੋਂ ਨਿਕਲ ਜਾਣਾ ਚਾਹੁੰਦੀ ਸੀ।

5 ਅਪ੍ਰੈਲ, ਜਿਸ ਦਿਨ ਮਹਾਰਾਣੀ ਜਿੰਦਾਂ ਨੂੰ ਚੁਨਾਰ ਦੇ ਕਿਲ੍ਹੇ ਵਿਚ ਲਿਆਂਦਾ ਗਿਆ ਸੀ, ਉਸ ਦਿਨ 17 ਹੋਰ ਕੈਦੀ ਵੀ ਚੁਨਾਰ ਦੇ ਕਿਲ੍ਹੇ ਵਿਚ ਲਿਆਏ ਗਏ ਸਨ। ਕਿਲ੍ਹੇ ਦੇ ਇੰਚਾਰਜ ਨੇ ਮਹਾਰਾਣੀ ਦਾ ਚਾਰਜ ਲੈਂਦਿਆਂ ਹੋਇਆਂ ਸ਼ਨਾਖਤ ਲਈ ਉਸਨੂੰ ਪਾਲਕੀ ਚੋਂ ਹੱਥ ਬਾਹਰ ਕੱਢ ਕੇ ਦਿਖਾਉਣ ਲਈ ਕਿਹਾ। ਮਹਾਰਾਣੀ ਨੇ ਪਾਲਕੀ ਚੋਂ ਹੱਥ ਬਾਹਰ ਨਾ ਕੱਢਿਆ ਅਤੇ ਕਿਹਾ ਕਿ 'ਉਹ ਪਰਦੇਦਾਰ ਸੁਆਣੀ ਹੈ।' ਇਸ ਤੇ ਗਵਰਨਰ-ਜਨਰਲ ਦੇ ਏਜੈਂਟ ਮੇਜਰ ਮਕਰੇਗਰ ਨੇ ਕਮਾਂਡਰ ਰੀਸ ਨੂੰ ਕਿਹਾ ਕਿ ਉਹ ਮਹਾਰਾਣੀ ਦੀ ਆਵਾਜ਼ ਨੂੰ ਸ਼ਨਾਖਤ ਵਜੋਂ ਯਾਦ ਰੱਖੇ ਅਤੇ ਉਸ ਦੀ ਮੌਜੂਦਗੀ ਚੈਕ ਕਰਨ ਲਈ ਰੋਜ਼ ਦੋ-ਚਾਰ ਗੱਲਾਂ ਉਸ ਨਾਲ ਕਰਿਆ ਕਰੇ। ਕਮਾਂਡਰ ਰੀਸ ਨੇ ਐਸਾ ਹੀ ਕੀਤਾ।

ਅਗਲੇ ਦੱਸ ਦਿਨ ਕਮਾਂਡਰ ਰੀਸ ਰੋਜ਼ ਆਉਂਦਾ ਅਤੇ ਪਰਦੇ ਦੇ ਪਿੱਛੋਂ ਦੀ ਮਹਾਰਾਣੀ ਨਾਲ ਗੱਲਬਾਤ ਕਰਕੇ ਆਵਾਜ਼ ਰਾਹੀਂ ਸ਼ਨਾਖਤ ਦੀ ਤਸੱਲੀ ਕਰਕੇ ਅਤੇ ਸੁਰੱਖਿਆ ਪ੍ਰਬੰਧ ਦੇਖ ਕੇ ਚਲਾ ਜਾਂਦਾ। 15 ਅਪ੍ਰੈਲ ਨੂੰ ਉਸ ਨੂੰ ਮਹਾਰਾਣੀ ਦੀ ਆਵਾਜ਼ ਤੇ ਥੋੜ੍ਹਾ ਸ਼ੱਕ ਪਿਆ ਜੋ ਥੋੜ੍ਹੀ ਭਾਰੀ ਸੀ। ਪੁੱਛਣ ਤੇ ਦੱਸਿਆ ਗਿਆ ਕਿ ਜ਼ੁਖਾਮ ਕਰਕੇ ਆਵਾਜ਼ ਥੋੜ੍ਹੀ ਭਾਰੀ ਹੋਈ ਸੀ। ਇਹ ਗੱਲ ਕਿਲ੍ਹੇ ਦੇ ਕਮਾਂਡਰ ਨੇ ਆਪਣੀ ਡਾਇਰੀ ਵਿਚ ਨੋਟ ਕਰ ਲਈ। 19 ਅਪ੍ਰੈਲ ਨੂੰ ਖਤਰੇ ਵਾਲੀ ਘੰਟੀ ਖੜਕ ਪਈ, ਰੌਲਾ ਪੈ ਗਿਆ ਕਿ ਮਹਾਰਾਣੀ ਜਿੰਦਾਂ ਦਾ ਕੁਛ ਪਤਾ ਨਹੀਂ ਲੱਗ ਰਿਹਾ ਅਤੇ ਉਹ ਕਿਲ੍ਹੇ ਚੋਂ ਗਾਇਬ ਹੈ। ਇਹ ਵੀ ਤਾਂ ਪਤਾ ਲੱਗਾ ਜਦੋਂ 19 ਤਾਰੀਖ ਨੂੰ ਕਿਲ੍ਹੇ ਦੇ ਦਰਵਾਜ਼ੇ ਦੇ ਬਾਹਰ ਬਣੇ ਚਬੂਤਰੇ ਤੇ ਇਕ ਚਿੱਠੀ ਪਈ ਹੋਈ ਮਿਲੀ ਸੀ ਜੋ ਮਹਾਰਾਣੀ ਜਿੰਦਾਂ ਵੱਲੋਂ ਲਿਖੀ ਦੱਸੀ ਜਾਂਦੀ ਸੀ। ਇਸ ਚਿੱਠੀ ਵਿਚ ਮਹਾਰਾਣੀ ਨੇ ਕਿਲ੍ਹੇ ਚੋਂ ਫਰਾਰ ਹੋ ਜਾਣ ਦੀ ਜਾਣਕਾਰੀ ਦਿੱਤੀ ਸੀ। ਖੋਜ ਪੜਤਾਲ ਕਰਨ ਤੋਂ ਬਾਅਦ ਇਹ ਪਤਾ ਲੱਗਾ ਕਿ ਮਹਾਰਾਣੀ ਤਾਂ 6 ਅਪ੍ਰੈਲ ਨੂੰ ਹੀ ਕਿਲ੍ਹੇ ਚੋਂ ਨਿਕਲ ਗਈ ਸੀ ਅਤੇ ਜਦੋਂ ਉਪਰੋਕਤ ਚਿੱਠੀ ਕਿਲ੍ਹੇ ਦੇ ਦਰਵਾਜ਼ੇ ਦੇ ਚਬੂਤਰੇ ਤੇ ਪਈ ਹੋਈ ਮਿਲੀ ਸੀ, ਮਹਾਰਾਣੀ ਤਾਂ ਨੇਪਾਲ ਦੀ ਸਰਹੱਦ ਤੇ ਪਹੁੰਚੀ ਹੋਈ ਸੀ, ਫੇਰ ਇਹ ਚਿੱਠੀ ਕਿਸ ਨੇ ਰੱਖੀ, ਕੋਈ ਪਤਾ ਨਹੀਂ ਲੱਗਾ।

## ਦਰਵਾਜ਼ਾ

ਪਿੱਛੇ ਮੈਂ ਦੱਸ ਹੀ ਆਇਆ ਹੋਇਆ ਹਾਂ ਕਿ ਚੁਨਾਰ ਦੇ ਕਿਲ੍ਹੇ ਦੇ ਪੁਰਾਣੇ ਦਰਵਾਜ਼ੇ ਦੇ ਨਾਲ ਮੇਰਾ ਇਤਿਹਾਸ ਪੱਖੋਂ ਭਾਵਨਾਤਮਕ ਸੰਬੰਧ ਬਣਿਆ ਹੋਇਆ ਹੈ। ਇਸ ਦਾ ਪਹਿਲਾ ਕਾਰਨ ਇਹੀ ਸੀ ਮਹਾਰਾਣੀ ਜਿੰਦਾਂ, ਜਿਸਨੇ ਗਜ਼ਬ ਦੀ ਸਿਆਣਪ ਅਤੇ ਦਲੇਰੀ ਦਿਖਾਈ ਸੀ ਕਰੜੇ ਪਹਿਰੇ ਹੇਠੋਂ ਕਿਲ੍ਹੇ ਚੋਂ ਫਰਾਰ ਹੋਣ ਦੀ ਅਤੇ ਏਸੇ ਦਰਵਾਜ਼ੇ ਤੇ ਉਹ ਚਿੱਠੀ ਮਿਲੀ ਸੀ ਜਿਸਨੇ ਅੰਗਰੇਜ਼ਾਂ ਨੂੰ ਨਮੋਸ਼ੀ ਵਿਚ ਪਾ ਦਿੱਤਾ ਸੀ ਅਤੇ ਉਹਨਾਂ ਦੇ 'ਕਰੜੇ ਤੋਂ ਕਰੜੇ' ਪ੍ਰਬੰਧ ਵੀ ਮਹਾਰਾਣੀ ਜਿੰਦਾਂ ਨੂੰ ਕੈਦ ਵਿਚ ਨਾ ਰੱਖ ਸਕੇ। ਚੁਨਾਰ ਕਿਲ੍ਹੇ ਦਾ ਦਰਵਾਜ਼ਾ ਮੈਨੂੰ ਉਸ 'ਹੌਂਸਲੇ ਭਰੀ' ਘਟਨਾ ਦੀ ਯਾਦ ਦਵਾਉਂਦਾ ਹੈ, ਅਤੇ ਦੂਸਰਾ ਕਾਰਨ--?

ਕਿਲ੍ਹੇ ਦੇ ਦਰਵਾਜ਼ੇ ਤੋਂ ਦੋ ਸੌ ਮੀਟਰ ਤੋਂ ਵੀ ਘੱਟ ਦੀ ਵਿੱਥ ਤੇ, ਦਰਵਾਜ਼ੇ ਦੇ ਨੇੜੇ ਹੀ ਉਹ ਬੰਗਲਾ ਹੈ ਜਿਸ ਵਿਚ ਰਾਜਸੀ ਕੈਦੀਆਂ ਨੂੰ ਰੱਖਿਆ ਜਾਂਦਾ ਸੀ। ਇਹਨਾਂ 'ਚੋਂ ਦੋ ਕਮਰਿਆਂ ਵਿਚ ਹੀ ਕੂਕੇ ਕੈਦੀਆਂ ਸੂਬਾ ਹੁਕਮਾ ਸਿੰਘ ਅਤੇ ਮਾਨ ਸਿੰਘ ਨੂੰ ਰੱਖਿਆ ਗਿਆ ਸੀ। ਹੁਕਮਾ ਸਿੰਘ ਦਾ ਕੋਈ ਪਰਿਵਾਰ ਨਹੀਂ ਸੀ ਪਰ ਮਾਨ ਸਿੰਘ ਦਾ ਪਿੰਡ ਸੈਦੋਕੀ ਵਿਖੇ ਪਰਿਵਾਰ ਸੀ, ਇਕ ਲੜਕੀ ਅਤੇ ਪੰਜ ਲੜਕੇ। ਘਰ ਦੇ ਮੁੱਖ ਮੈਂਬਰ ਦੇ ਲੰਮਾ ਸਮਾਂ ਘਰੋਂ ਗੈਰ-ਹਾਜ਼ਰ ਹੋਣ ਕਰਕੇ ਬੱਚੇ ਵਿਗੜ ਗਏ ਅਤੇ ਉਹ ਭੈੜੀਆਂ ਆਦਤਾਂ ਵਿਚ ਫਸ ਗਏ। ਆਪਣੀ ਮਾਂ-ਜੀਵਨੀ ਨਾਲ ਲੜਦੇ ਰਹਿੰਦੇ ਸਨ ਅਤੇ ਇਸ ਤਰ੍ਹਾਂ ਘਰ ਕਲੇਸ਼ ਦਾ ਵਾਤਾਵਰਨ ਬਣ ਗਿਆ। ਔਖੀ ਹੋ ਕੇ ਜੀਵਨੀ ਨੇ, ਜੋ ਕਦੀ ਪਿੰਡ ਚੋਂ ਬਾਹਰ ਨਹੀਂ ਸੀ ਨਿਕਲੀ, ਹਿੰਮਤ ਕੀਤੀ ਅਤੇ ਚੁਨਾਰ ਆ ਪੁੱਜੀ ਪਤੀ ਮਾਨ ਸਿੰਘ ਨਾਲ ਮੁਲਾਕਾਤ ਕਰਨ ਲਈ।

ਮਾਈ ਜੀਵਨੀ ਮਈ 1875 ਈ. ਵਿਚ ਚੁਨਾਰ ਪਹੁੰਚੀ ਸੀ। ਏਸੇ ਦਰਵਾਜ਼ੇ ਤੇ ਆ ਕੇ ਕਿਲ੍ਹੇ ਦੇ ਕਮਾਂਡੈਂਟ ਨੂੰ ਉਸਨੇ ਆਪਣੇ ਪਤੀ ਮਾਨ ਸਿੰਘ ਨਾਲ ਮੁਲਾਕਾਤ ਕਰਨ ਲਈ ਅਰਜ਼ੀ ਦਿੱਤੀ ਸੀ। ਏਸੇ ਦਰਵਾਜ਼ੇ ਦੇ ਬਾਹਰ ਚਬੂਤਰੇ ਤੇ ਮਾਈ ਜੀਵਨੀ ਰੋਜ਼ ਆ ਬੈਠਦੀ। ਧੁੱਪ, ਮੀਂਹ-ਹਨ੍ਹੇਰੀ ਦੋ ਮਹੀਨੇ ਝੱਲਦੀ ਹੋਈ ਨਿਰਾਸ਼ ਹੋ ਕੇ ਵਾਪਸ ਮੁੜ ਗਈ ਸੀ ਬਿਨਾਂ ਪਤੀ ਨਾਲ ਮੁਲਾਕਾਤ ਕੀਤਿਆਂ, ਜਦੋਂ ਕਿ ਉਸਦਾ ਪਤੀ ਕਿਲ੍ਹੇ ਦੇ ਦਰਵਾਜ਼ੇ ਦੇ ਨੇੜੇ ਹੀ ਨਜ਼ਰਬੰਦ ਸੀ। ਨਾ ਤਾਂ ਜੀਵਨੀ ਨੂੰ ਇਸ ਗੱਲ ਦਾ ਪਤਾ ਸੀ ਕਿ ਦਰਵਾਜ਼ੇ ਦੇ ਨੇੜੇ ਹੀ ਬੰਗਲੇ ਵਿਚ ਉਸਦੇ ਪਤੀ ਦੀ ਰਿਹਾਇਸ਼ਗਾਹ ਹੈ ਅਤੇ ਨਾ ਹੀ ਮਾਨ ਸਿੰਘ ਨੂੰ ਪਤਾ ਸੀ ਕਿ ਉਸਦੀ ਪਤਨੀ ਦੋ ਮਹੀਨਿਆਂ ਤੋਂ ਦਰਵਾਜ਼ੇ ਦੇ ਬਾਹਰ ਸਾਰਾ-ਸਾਰਾ ਦਿਨ ਧੁੱਪ-ਮੀਂਹ ਵਿਚ ਉਸਨੂੰ ਮਿਲਣ ਦੀ ਆਸ ਲਈ ਬੈਠੀ

ਰਹਿੰਦੀ ਸੀ। ਕੈਸੀ ਕਰੁਣਾਜਨਕ ਸਥਿੱਤੀ ਸੀ ਅਤੇ ਇਸ ਤਰ੍ਹਾਂ ਦੀ ਬੇਬਸੀ ਨੂੰ ਮਹਿਸੂਸ ਕਰਨ ਦਾ ਅੱਜ ਕਿਸ ਕੋਲ ਸਮਾਂ ਹੈ? ਚੁਨਾਰ ਦੇ ਕਿਲ੍ਹੇ ਦਾ ਦਰਵਾਜ਼ਾ ਮੈਨੂੰ ਉਪਰੋਕਤ ਦੋਹਾਂ ਘਟਨਾਵਾਂ ਨੂੰ ਯਾਦ ਕਰਵਾ ਦਿੰਦਾ ਹੈ।

ਮਹਾਰਾਣੀ ਜਿੰਦਾਂ ਕੱਪੜੇ ਸੀਣ ਵਾਲੀ ਸਾਧਾਰਨ ਦਰਜਣ ਦੇ ਭੇਸ ਵਿਚ ਕਿਲ੍ਹੇ ਚੋਂ ਨਿਕਲੀ ਸੀ। ਕਿਲ੍ਹੇ ਦੇ ਦਰਵਾਜ਼ੇ ਅਤੇ ਕੈਦਖ਼ਾਨੇ ਦੀਆਂ ਚਾਬੀਆਂ ਹਮੇਸ਼ਾ ਹੀ ਅੰਗਰੇਜ਼ ਸਾਰਜੈਂਟ ਕੋਲ ਰਹਿੰਦੀਆਂ ਸਨ। ਪੜਤਾਲ ਕਰਨ ਤੇ ਪਤਾ ਲੱਗਾ ਕਿ 6 ਅਪ੍ਰੈਲ ਨੂੰ ਇਕ ਔਰਤ ਕਿਲ੍ਹੇ ਵਿਚ ਆਈ ਸੀ ਅਤੇ ਉਸਨੇ ਕਿਹਾ ਸੀ ਕਿ ਉਹ ਮਹਾਰਾਣੀ ਜਿੰਦਾਂ ਦੀ ਬਨਾਰਸ ਰਹਿਣ ਵਾਲੀ ਦਰਜਣ ਹੈ ਅਤੇ ਉਹ ਮਹਾਰਾਣੀ ਦੇ ਕੱਪੜੇ ਸੀਣ ਲਈ ਆਈ ਹੈ। 6 ਅਪ੍ਰੈਲ ਨੂੰ ਕੇਵਲ ਉਹੀ ਔਰਤ ਕਿਲ੍ਹੇ ਚੋਂ ਬਾਹਰ ਨਿਕਲੀ ਸੀ, ਹੋਰ ਕੋਈ ਨਹੀਂ। ਹੋਰ ਪੜਤਾਲ ਕਰਨ ਤੋਂ ਪਤਾ ਲੱਗਾ ਕਿ ਮਹਾਰਾਣੀ ਦੀ ਅਸਲ ਦਰਜਣ ਤਾਂ 15 ਅਪ੍ਰੈਲ ਤੱਕ ਬਨਾਰਸ ਵਿਚ ਹੀ ਸੀ, ਬਾਹਰ ਗਈ ਹੀ ਨਹੀਂ। ਇਸ ਲਈ ਇਹੀ ਮੰਨ ਲਿਆ ਗਿਆ ਕਿ ਮਹਾਰਾਣੀ ਜਿੰਦਾਂ ਦਰਜਣ ਦੇ ਭੇਸ ਵਿਚ ਚੁਨਾਰ ਦੇ ਕਿਲ੍ਹੇ ਚੋਂ ਫਰਾਰ ਹੋਈ ਸੀ।

ਮਹਾਰਾਣੀ ਨੂੰ ਆਸ ਸੀ ਕਿ ਦੀਵਾਨ ਮੂਲਰਾਜ ਅਤੇ ਸ਼ੇਰ ਸਿੰਘ ਦੀ ਬਗਾਵਤ ਸਫਲ ਹੋ ਜਾਵੇਗੀ ਅਤੇ ਉਹ ਪੰਜਾਬ ਵਾਪਸ ਮੁੜ ਸਕੇਗੀ ਅਗਰ ਉਹ ਅੰਗਰੇਜ਼ਾਂ ਦੀ ਹਿਰਾਸਤ ਚੋਂ ਨਿਕਲ ਜਾਵੇ। ਪਰ ਉਸਦੀ ਬਦ-ਕਿਸਮਤੀ ਨੇ ਏਥੇ ਵੀ ਉਸਦਾ ਸਾਥ ਨਾ ਛੱਡਿਆ। ਦੀਵਾਨ ਮੂਲਰਾਜ ਅਤੇ ਸ਼ੇਰ ਸਿੰਘ ਦੇ ਅੰਗਰੇਜ਼ਾਂ ਨੂੰ ਪੰਜਾਬ 'ਚੋਂ ਬਾਹਰ ਕੱਢਣ ਦੇ ਜਤਨ ਮਹਾਰਾਣੀ ਦੇ ਚੁਨਾਰ ਦੇ ਕਿਲ੍ਹੇ 'ਚੋਂ ਫਰਾਰ ਹੋਣ ਤੋਂ ਪਹਿਲਾਂ ਹੀ ਨਾ-ਕਾਮਯਾਬ ਹੋ ਗਏ ਹੋਏ ਸਨ। ਨੇਪਾਲ ਦੀ ਸੀਮਾ ਤੇ ਪੁੱਜ ਕੇ ਮਹਾਰਾਣੀ ਨੇ ਆਪਣਾ ਇਕ ਸੇਵਕ ਨੇਪਾਲ ਨਰੇਸ਼ ਮਹਾਰਾਣਾ ਜੰਗ-ਬਹਾਦਰ ਕੋਲ ਸ਼ਰਨ ਲੈਣ ਦੀ ਆਗਿਆ ਪ੍ਰਾਪਤ ਕਰਨ ਭੇਜਿਆ ਅਤੇ 29 ਅਪ੍ਰੈਲ ਨੂੰ ਮਹਾਰਾਣੀ ਜਿੰਦਾਂ ਕਾਠਮਾਂਡੂ ਵਿਚ ਦਾਖਲ ਹੋ ਗਈ। ਏਥੇ ਹੀ ਉਸ ਨੂੰ ਮੂਲਰਾਜ ਅਤੇ ਸ਼ੇਰ ਸਿੰਘ ਦੀ ਬਗਾਵਤ ਦੇ ਅਸਫਲ ਹੋ ਜਾਣ ਵਾਲੀ ਦੁਖਦਾਈ ਖ਼ਬਰ ਮਿਲੀ। ਇਸ ਖ਼ਬਰ ਨੇ ਮਹਾਰਾਣੀ ਦਾ ਦਿਲ ਤੋੜ ਕੇ ਰੱਖ ਦਿੱਤਾ। ਭਾਵੇਂ ਮਹਾਰਾਣੀ ਜਿੰਦਾਂ ਆਪਣੇ ਮਨੋਰਥ ਪੰਜਾਬ ਆਉਣ ਵਿਚ ਸਫਲ ਨਾ ਹੋ ਸਕੀ ਪਰ ਫੇਰ ਵੀ ਉਸਨੇ ਨੇਪਾਲ ਤੋਂ ਵੀ ਇਲਾਹਾਬਾਦ ਦੇ ਕਿਲ੍ਹੇ ਵਿਚ ਕੈਦ ਦੀਵਾਨ ਬੂਟਾ ਸਿੰਘ ਨਾਲ ਚਿੱਠੀ ਪੱਤਰ ਗੁਪਤ ਤੌਰ ਤੇ ਜਾਰੀ ਰੱਖਿਆ ਅਤੇ ਉਸ ਦੀ ਕਿਲ੍ਹੇ 'ਚੋਂ ਨਾਟਕੀ ਪਰ ਹੌਸਲਾ ਭਰੀ ਫਰਾਰੀ ਨੇ ਪੰਜਾਬ ਭਰ ਵਿਚ ਚੁਨਾਰ ਦੇ ਕਿਲ੍ਹੇ ਨੂੰ ਸੁਰਖ਼ੀਆਂ ਵਿਚ ਲੈ ਆਂਦਾ। ਲਾਰਡ ਡਲਹੌਜ਼ੀ ਨੂੰ ਵੀ ਮਹਾਰਾਣੀ ਦੇ 'ਦਲੇਰ ਔਰਤ' ਹੋਣ ਦਾ ਪ੍ਰਮਾਣ ਮਿਲ ਗਿਆ।

# ਕੂਕੇ ਕੈਦੀ ਚੁਨਾਰ ਦੇ ਕਿਲ੍ਹੇ ਵਿਚ

ਇਲਾਹਾਬਾਦ ਦੇ ਕਿਲ੍ਹੇ ਬਾਰੇ ਜ਼ਿਕਰ ਕਰਦਿਆਂ ਦੱਸਿਆ ਜਾ ਚੁੱਕਾ ਹੈ ਕਿ ਪੰਜਾਬ ਤੋਂ ਕਿਸ ਤਰ੍ਹਾਂ ਅੰਗਰੇਜ਼ਾਂ ਨੇ ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਉੱਘੇ ਸੂਬਿਆਂ ਨੂੰ ਆਪਣੇ ਸਾਮਰਾਜ ਲਈ ਖ਼ਤਰਾ ਮੰਨਦਿਆਂ ਹੋਇਆਂ ਰਾਜਸੀ ਕੈਦੀ ਬਣਾ ਕੇ ਪੰਜਾਬ ਤੋਂ ਨਿਰਵਾਸਤ ਕਰਕੇ ਇਲਾਹਾਬਾਦ ਦੇ ਕਿਲ੍ਹੇ ਵਿਚ ਭੇਜ ਦਿੱਤਾ ਸੀ। ਇਸ ਤਰ੍ਹਾਂ ਸਰਕਰ ਨੇ ਫ਼ੌਰੀ ਖ਼ਤਰਾ ਤਾਂ ਟਾਲ ਲਿਆ ਸੀ ਪਰ ਫੇਰ ਵੀ ਉਹਨਾਂ ਦੀਆਂ ਚਿੰਤਾਵਾਂ ਬਾਕੀ ਸਨ। ਇਲਾਹਾਬਾਦ ਦੇ ਕਿਲ੍ਹੇ ਨੂੰ 'ਟ੍ਰਾਂਜ਼ਿਟ ਕੈਂਪ' ਵਜੋਂ ਆਰਜ਼ੀ ਤੌਰ ਤੇ ਵਰਤਿਆ ਗਿਆ ਸੀ। ਕਿਉਂਕਿ ਇਹ ਕਿਲ੍ਹਾ ਸੁਰੱਖਿਆ ਪੱਖੋਂ ਠੀਕ ਨਹੀਂ ਸੀ ਅਤੇ ਪੰਜਾਬ-ਹਾਵੜਾ ਮੇਨ ਲਾਈਨ ਤੇ ਪੈਂਦਾ ਸੀ, ਇਸ ਲਈ ਜਨਵਰੀ 1872 ਈ. ਵਿਚ ਏਥੇ ਆਏ ਕੂਕੇ ਕੈਦੀਆਂ ਨੂੰ ਜ਼ਿਆਦਾ ਦੇਰ ਰੱਖੇ ਜਾਣਾ ਮੁਨਾਸਬ ਨਹੀਂ ਸੀ। ਇਸ ਕਰਕੇ ਕੂਕੇ ਕੈਦੀਆਂ ਨੂੰ ਸਰਕਾਰ ਵੱਲੋਂ ਜਿਸ ਤਰ੍ਹਾਂ ਦਾ ਨਿਰਨਾ ਕੀਤਾ ਗਿਆ ਸੀ, ਉਸ ਅਨੁਸਾਰ ਅਲੱਗ-ਅਲੱਗ ਥਾਵਾਂ ਤੇ ਭੇਜ ਦਿੱਤਾ ਗਿਆ। ਇਸ ਬਾਰੇ ਪਿੱਛੇ ਸਾਰੀ ਜਾਣਕਾਰੀ ਦਿੱਤੀ ਜਾ ਚੁੱਕੀ ਹੈ, ਉਸ ਨੂੰ ਦੁਹਰਾਉਣ ਦੀ ਲੋੜ ਨਹੀਂ ਹੈ। ਇਸ ਨਿਰਨੇ ਅਨੁਸਾਰ ਦੋ ਕੂਕੇ ਕੈਦੀ ਚੁਨਾਰ ਭੇਜਣੇ ਸਨ - ਸੂਬਾ ਹੁਕਮਾ ਸਿੰਘ ਅਤੇ ਮਾਨ ਸਿੰਘ।

ਉੱਤਰ-ਪੱਛਮੀ ਪ੍ਰਾਂਤ ਦੇ ਸਕੱਤਰ ਇਲੀਅਟ ਨੇ 6 ਫਰਵਰੀ 1872 ਨੂੰ ਸਰਕਾਰ ਹਿੰਦ ਨੂੰ ਲਿਖਿਆ ਸੀ ਕਿ ਇਲਾਹਾਬਾਦ ਸੁਰੱਖਿਅਤ ਥਾਂ ਨਹੀਂ ਹੈ ਅਤੇ ਕਿਲ੍ਹੇ ਦੀ ਦੀਵਾਰ ਵੀ ਡਿੱਗੀ ਹੋਈ ਹੈ, ਇਸ ਲਈ ਕੂਕੇ ਕੈਦੀਆਂ ਨੂੰ ਇਲਾਹਾਬਾਦ ਦੇ ਕਿਲ੍ਹੇ ਦੀ ਬਜਾਏ ਚੁਨਾਰ ਦੇ ਕਿਲ੍ਹੇ ਵਿਚ ਰੱਖਿਆ ਜਾਵੇ। ਇਹੋ ਹੀ ਵਿਚਾਰ ਉਹ 24 ਅਤੇ 28 ਫਰਵਰੀ ਅਤੇ 8 ਮਾਰਚ ਦੇ ਪੱਤਰਾਂ ਵਿਚ ਬਾਰ-ਬਾਰ ਦੁਹਰਾਈ ਜਾਂਦਾ ਰਿਹਾ। ਮੇਜਰ ਜਨਰਲ ਟੌਂਬਸ (Tombs) ਨੇ ਵੀ ਚੁਨਾਰ ਜਾ ਕੇ ਸਾਰੇ ਹਾਲਾਤਾਂ ਦਾ ਜਾਇਜ਼ਾ ਲਿਆ ਅਤੇ 27 ਫਰਵਰੀ 1872 ਨੂੰ ਇਲਾਹਾਬਾਦ ਦੇ ਮੈਜਿਸਟ੍ਰੇਟ ਨੂੰ ਲਿਖਿਆ ਕਿ 'ਚੁਨਾਰ ਦੇ ਕਿਲ੍ਹੇ ਵਿਚ ਹਾਲੇ ਕੂਕੇ ਕੈਦੀਆਂ ਨੂੰ ਰੱਖਣ ਲਈ ਮੁਨਾਸਬ ਥਾਂ ਮੁਹੱਈਆ ਨਹੀਂ ਹੈ ਕਿਉਂਕਿ ਉੱਥੇ ਪਹਿਲਾਂ ਹੀ ਅਰਬ ਦੇਸ਼ ਦੇ ਪੰਜ ਰਾਜਸੀ ਕੈਦੀ ਅਤੇ 8-9 ਉਹਨਾਂ ਦੇ ਨੌਕਰ ਰੱਖੇ ਹੋਏ ਹਨ। ਅਗਰ ਉਹਨਾਂ ਨੂੰ ਉੱਥੋਂ ਬਦਲ

ਦਿੱਤਾ ਜਾਵੇ ਤਾਂ ਹੀ ਚੁਨਾਰ ਕੂਕਿਆਂ ਲਈ ਢੁਕਵੀਂ ਥਾਂ ਹੋ ਸਕਦੀ ਹੈ। ਇਹਨਾਂ ਨੂੰ ਕਿੱਥੇ ਰੱਖਿਆ ਜਾਣਾ ਹੈ, ਇਸ ਬਾਰੇ ਨਿਰਨਾ ਕਰਨ ਵਿਚ ਦੇਰ ਨਾ ਕੀਤੀ ਜਾਵੇ।'

ਸਤਿਗੁਰੂ ਰਾਮ ਸਿੰਘ ਜੀ ਨੂੰ 10 ਮਾਰਚ ਨੂੰ ਇਲਾਹਾਬਾਦ ਤੋਂ ਰਵਾਨਾ ਕਰਕੇ ਰੰਗੂਨ ਭੇਜ ਦਿੱਤਾ ਗਿਆ ਸੀ ਅਤੇ ਬਾਕੀ ਬਚੇ ਕੂਕੇ ਕੈਦੀਆਂ ਬਾਰੇ ਮੈਕਨਾਬ ਪੜਤਾਲੀਆ ਕਮਿਸ਼ਨ ਬਿਠਾ ਦਿੱਤਾ ਗਿਆ ਜਿਸਦੀ ਰਿਪੋਰਟ ਆਉਣ ਤੱਕ ਮਜਬੂਰਨ ਕੂਕੇ ਕੈਦੀਆਂ ਨੂੰ ਇਲਾਹਾਬਾਦ ਹੀ ਰੱਖਿਆ ਗਿਆ। ਮੈਕਨਾਬ ਦੀ ਪੜਤਾਲੀਆ ਰਿਪੋਰਟ ਆਉਣ ਤੋਂ ਬਾਅਦ ਕੁਛ ਸਮਾਂ ਰਿਪੋਰਟ ਤੇ ਨਿਰਨਾ ਕਰਨ ਵਿਚ ਲੱਗ ਗਿਆ। ਮੈਕਨਾਬ ਦੀ ਰਿਪੋਰਟ ਦੋ ਗੱਲਾਂ ਵੱਲ ਜ਼ਿਆਦਾ ਧਿਆਨ ਖਿੱਚਦੀ ਸੀ - ਪਹਿਲੀ ਗੱਲ - ਉਸ ਨੇ ਲਿਖਿਆ ਕਿ ਉਸਦੀ 4 ਨਵੰਬਰ (1871) ਦੀ ਰਿਪੋਰਟ ਸਿੱਧ ਕਰਦੀ ਹੈ ਕਿ ਬਿਨਾਂ ਸ਼ੱਕ ਕੂਕਾਇਜ਼ਮ ਦਾ ਮਨੋਰਥ ਅੰਗਰੇਜ਼ੀ ਤਾਕਤ ਦਾ ਨਾਸ ਕਰਕੇ ਸਿੱਖ ਰਾਜ ਦੀ ਸਥਾਪਨਾ ਕਰਨਾ ਸੀ (The report of the 4th November proves, I think, beyond doubt that Kukaism aims at restoration of Sikh rule, and by necessity the subversion of the British Power),

- ਅਤੇ ਦੂਸਰੀ ਗੱਲ - ਇਹ ਪੰਥ ਅਤੇ ਇਸਦੇ ਅਸੂਲ ਵਾਸਤਵ ਵਿਚ (ਇਸ) ਇਲਾਕੇ ਦੀ ਸਥਿਰਤਾ ਲਈ ਖ਼ਤਰਾ ਹਨ (That sect and its tenets are actually dangerous to the transquality of the province....).

ਇਸ ਲਈ ਕੂਕਾ ਅੰਦੋਲਨ ਦੇ ਪ੍ਰਭਾਵ ਨੂੰ ਦੇਖਦਿਆਂ ਹੋਇਆਂ ਸੂਬਿਆਂ ਤੇ ਮੁਕੱਦਮਾ ਨਾ ਚਲਾਉਣ ਦਾ ਫੈਸਲਾ ਕੀਤਾ ਗਿਆ ਇਸ ਲਈ ਸੂਬਿਆਂ ਨੂੰ ਅਲੱਗ-ਅਲੱਗ ਥਾਵਾਂ ਤੇ ਭੇਜਣ ਦੇ ਹੁਕਮ ਜਾਰੀ ਕਰ ਦਿੱਤੇ ਗਏ ਸਨ ਜਿਨ੍ਹਾਂ 'ਚੋਂ ਦੋ ਕੂਕੇ ਕੈਦੀ ਸੂਬਾ ਹੁਕਮਾ ਸਿੰਘ ਅਤੇ ਮਾਨ ਸਿੰਘ ਨੂੰ ਚੁਨਾਰ ਦੇ ਕਿਲ੍ਹੇ ਵਿਚ 1 ਦਸੰਬਰ 1872 ਨੂੰ ਪਹੁੰਚ ਗਏ। ਉਸ ਸਮੇਂ ਇਹ ਇਲਾਕਾ ਅਤੇ ਕਿਲ੍ਹਾ ਦੇਸ਼ ਦੇ 'ਨਾਰਥ ਵੈਸਟ੍ਰਨ ਪ੍ਰੋਵਿੰਸ' ਵਿਚ ਪੈਂਦਾ ਸੀ।

## ਕਿਲ੍ਹਾ

ਪਿੱਛੇ ਦੱਸਿਆ ਗਿਆ ਹੈ ਕਿ ਚੁਨਾਰ ਦੇ ਕਿਲ੍ਹੇ ਵਿਚ ਜਾਣ ਅਤੇ ਦੇਖਣ ਲਈ ਕੋਈ ਖ਼ਾਸ ਰਸਮ ਅਦਾਇਗੀ ਨਹੀਂ ਕਰਨੀ ਪੈਂਦੀ ਹੈ। ਮੌਜੂਦਾ ਮੁੱਖ-ਦਰਵਾਜ਼ੇ ਦੇ ਨਾਲ ਹੀ ਅੰਦਰਵਾਰ ਸੀ.ਆਰ.ਪੀ.ਐਫ. ਦੇ ਜਵਾਨ ਬੈਠੇ ਹੁੰਦੇ ਹਨ ਅਤੇ ਉੱਥੇ ਰੱਖੇ ਗਏ ਰਜਿਸਟਰ ਵਿਚ ਕਿਲ੍ਹਾ ਦੇਖਣ ਆਉਣ ਵਾਲਿਆਂ ਨੂੰ ਸਿਰਫ ਆਪਣਾ ਨਾਂ,

ਪਤਾ ਅਤੇ ਜੇ ਹੋਵੇ ਤਾਂ ਫੋਨ ਨੰਬਰ ਹੀ ਦਰਜ ਕਰਨਾ ਹੁੰਦਾ ਹੈ। ਬਾਕੀ ਦੇ ਹਿੱਸੇ ਵਿਚ ਪੁਲਿਸ ਦੇ ਦਫਤਰ, ਰਿਹਾਇਸ਼ਾਂ, ਅਸਲਾਖ਼ਾਨਾ ਅਤੇ ਟ੍ਰੇਨਿੰਗ ਸੈਂਟਰ ਹੈ। ਕਿਲ੍ਹੇ ਦਾ ਉਸ ਚੌਕੀ ਤੋਂ ਅੱਗੇ, ਗੰਗਾ ਵਾਲੇ ਪਾਸੇ ਦਾ ਥੋੜ੍ਹਾ ਜਿਹਾ ਹਿੱਸਾ ਹੀ ਦੇਖਣ ਦੀ ਇਜਾਜ਼ਤ ਹੈ। ਕਿਲ੍ਹੇ ਤੱਕ ਪੁੱਜਦਿਆਂ ਸਾਨੂੰ ਲਗਪਗ ਸ਼ਾਮ ਹੋ ਰਹੀ ਸੀ, ਇਸ ਲਈ ਜੋ ਥੋੜ੍ਹਾ ਦਿਨ ਬਚਿਆ ਹੋਇਆ ਸੀ, ਉਸ ਵਿਚ ਅਸੀਂ ਜ਼ਿਆਦਾ ਤੋਂ ਜ਼ਿਆਦਾ ਕੰਮ ਕਰ ਲੈਣਾ ਚਾਹੁੰਦੇ ਸਾਂ। ਇਸ ਕਰਕੇ ਬਿਨਾ ਰੁਕੇ ਅਸੀਂ ਆਪਣੇ ਕੰਮ ਵਿਚ ਲੱਗ ਗਏ। ਇਕ ਲੋਕਲ ਨੌਜਵਾਨ ਲੜਕਾ ਆਪ੍ਹੂੰ ਗਾਈਡ ਬਣ ਕੇ ਸਾਡੇ ਨਾਲ ਹੋ ਤੁਰਿਆ ਅਤੇ ਕਿਲ੍ਹੇ ਦੀਆਂ ਥਾਵਾਂ ਬਾਰੇ ਦੱਸਦਾ ਗਿਆ।

ਕਿਲ੍ਹੇ ਦੇ ਦਰਵਾਜ਼ੇ ਦੇ ਸਾਮ੍ਹਣੇ ਦੋ ਸੌ ਕੁ ਫੁੱਟ ਦੀ ਵਿੱਥ ਤੇ ਵਿਚਕਾਰ ਪੁਰਾਣਾ ਰਿਹਾਇਸ਼ੀ ਬਲਾਕ ਬਣਿਆ ਹੋਇਆ ਹੈ ਮਹਿਰਾਬਦਾਰ ਕਮਰਿਆਂ ਵਾਲਾ, ਜਿਸਨੂੰ ਨਾਮ ਦਿੱਤਾ ਹੋਇਆ ਹੈ 'ਸੋਨਵਾ ਮੰਡਪ'। ਇਹ ਸੋਨਵਾ ਮੰਡਪ ਇਕ ਤਰ੍ਹਾਂ ਦਾ ਰੰਗ ਮਹਿਲ ਜਿਹਾ ਜਾਪਦਾ ਹੈ ਜਿੱਥੇ ਕਿਸੇ ਸਮੇਂ ਔਰਤਾਂ ਰਹਿੰਦੀਆਂ ਹੋਣਗੀਆਂ, ਕਿਉਂਕਿ ਇਸ ਮੰਡਪ ਦੇ ਦੋਵੇਂ ਪਾਸੇ ਭੀੜੀਆਂ ਜਿਹੀਆਂ ਪੌੜੀਆਂ ਛੱਤ ਤੱਕ ਜਾਂਦੀਆਂ ਹਨ। ਸਾਨੂੰ ਦੱਸਿਆ ਗਿਆ ਕਿ ਛੱਤ ਉੱਤੇ ਬਾਦਸ਼ਾਹ ਆਮ ਕਰਕੇ ਨਾਚ ਦੇਖਦਾ ਹੁੰਦਾ ਸੀ ਅਤੇ, ਅਗਰ ਲੋੜ ਪਵੇ, ਉੱਪਰ ਖ਼ਾਸ ਦਰਬਾਰ ਵੀ ਲਗਾ ਲਿਆ ਜਾਂਦਾ ਸੀ। ਛੱਤ ਉੱਤੇ ਇਕ ਪਾਸੇ ਛੋਟਾ ਜਿਹਾ ਚਬੂਤਰਾ ਬਣਿਆ ਹੋਇਆ ਹੈ ਵਿਸ਼ੇਸ਼ ਵਿਅਕਤੀ ਦੇ ਬੈਠਣ ਦੇ ਲਈ।

ਇਸ ਸੋਨਵਾ ਮੰਡਪ ਦੇ ਖੱਬੇ ਪਾਸੇ ਅਤੇ ਪਿਛਲੇ ਪਾਸੇ, ਸੈਲ ਬਣੇ ਹੋਏ ਹਨ ਜਿਨ੍ਹਾਂ ਵਿਚ ਸਜ਼ਾਯਾਫਤਾ ਕੈਦੀਆਂ ਨੂੰ ਰੱਖਿਆ ਜਾਂਦਾ ਸੀ। ਕੋਠੜੀਆਂ ਦੇ ਅੱਗੇ ਲੋਹੇ ਦੇ ਸਰੀਆਂ ਵਾਲੇ ਦਰਵਾਜ਼ੇ ਲੱਗੇ ਹੋਏ ਹਨ। ਇਹਨਾਂ ਕੋਠੜੀਆਂ ਵਾਲੇ ਸੈਲਾਂ ਵਿਚ ਹੀ ਸ਼ਾਹੀ ਕੈਦੀ ਰੱਖੇ ਗਏ ਸਨ। ਇਹ ਸਾਨੂੰ ਦੱਸਿਆ ਗਿਆ; ਪਰ ਜੂਨ 2011 ਈ. ਵਿਚ ਨੇਸ਼ਨਲ ਆਰਕਾਈਵਜ਼, ਨਵੀਂ ਦਿੱਲੀ ਵਿਖੇ ਖੋਜ ਦੌਰਾਨ ਮੈਨੂੰ ਜਾਣਕਾਰੀ ਮਿਲੀ ਕਿ ਰਾਜਨੀਤਿਕ ਕੈਦੀਆਂ ਨੂੰ ਇਹਨਾਂ ਸੈਲਾਂ ਵਿਚ ਨਹੀਂ, ਸਗੋਂ ਕਿਲ੍ਹੇ ਦੇ ਅੰਦਰ ਸਭ ਤੋਂ ਉਚੀ ਥਾਂ ਤੇ ਹਿੰਦੁਸਤਾਨ ਦੇ ਪਹਿਲੇ ਗਵਰਨਰ ਜਨਰਲ ਵਾਰੇਨ ਹੈਸਟਿੰਗਜ਼ ਲਈ 1781 ਈ. ਵਿਚ ਬਣੇ ਬੰਗਲੇ ਵਿਚ ਰੱਖਿਆ ਗਿਆ ਸੀ। ਇਸ ਬੰਗਲੇ 'ਚੋਂ ਚੁਨਾਰ ਸ਼ਹਿਰ ਦਾ ਖ਼ੂਬਸੂਰਤ ਨਜ਼ਾਰਾ ਨਜ਼ਰ ਆਉਂਦਾ ਹੈ। ਬੰਗਲੇ ਦੇ ਮੱਥੇ ਤੇ ਸੰਗਮਰਮਰ ਦੀ ਸਲੇਟ ਲੱਗੀ ਹੋਈ ਹੈ ਜਿਸ ਤੇ ਲਿਖਿਆ ਹੋਇਆ ਹੈ – The House was occupied in 1781 by WARREN HASTINGS, First Governor General of Fort William in Bengal. ਵਾਰਾਣਸੀ ਵਿਖੇ

ਆਰਕਾਲੋਜ਼ਿਕਲ ਸਰਵੇ ਮਹਿਕਮੇ ਵਾਲਿਆਂ ਨਾਲ ਜਦੋਂ ਅਗਸਤ 2011 ਈ. ਨੂੰ ਉਥੇ ਜਾ ਕੇ ਸੰਪਰਕ ਕੀਤਾ ਤਾਂ ਉਹਨਾਂ ਨੇ ਫਿਰ ਮੈਨੂੰ ਇਹੀ ਦਸਿਆ ਸੀ ਕਿ ਰਾਜਨੀਤਿਕ ਕੈਦੀ ਸੋਨਵਾ ਮੰਡਪ ਦੇ ਪਿਛਲੇ ਪਾਸੇ ਵਾਲੀਆਂ ਬੈਰਕਾਂ ਵਿਚ ਹੀ ਰੱਖੇ ਜਾਂਦੇ ਸਨ ਪਰ ਮੇਰੇ ਕੋਲ ਵਾਰੇਨ ਹੈਸਟਿੰਗਜ਼ ਦੇ ਬੰਗਲੇ ਬਾਰੇ ਪੁਖ਼ਤਾ ਜਾਣਕਾਰੀ ਸੀ ਇਸ ਲਈ ਮੈਂ ਉਹਨਾਂ ਨੂੰ ਉਸ ਬੰਗਲੇ ਨੂੰ ਦੇਖਣ ਦੇਣ ਲਈ ਕਿਹਾ ਅਤੇ ਉਹਨਾਂ ਦੇ ਜੋ ਕਰਮਚਾਰੀ ਕਿਲ੍ਹੇ ਵਿਚ ਕੰਮ ਕਰ ਰਹੇ ਸਨ, ਉਹਨਾਂ ਦੇ ਸਹਿਯੋਗ ਨਾਲ 'ਠੀਕ ਥਾਂ' ਦੇਖਣ ਵਿਚ ਮੈਂ ਕਾਮਯਾਬ ਹੋ ਗਿਆ। ਵੈਸੇ ਉਸ ਪਾਸੇ ਕਿਸੇ ਵੀ ਟੂਰਿਸਟ ਨੂੰ ਨਹੀਂ ਜਾਣ ਦਿੱਤਾ ਜਾਂਦਾ। ਵਾਰਾਣਸੀ ਵਿਖੇ 'ਸਤਿਗੁਰੂ ਰਾਮ ਸਿੰਘ ਪੀਠ' ਦੀ ਡਾਇਰੈਕਟਰ ਸ੍ਰੀਮਤੀ ਰੇਣੂ ਦ੍ਵੈਦੀ ਨੇ ਵੀ ਬੰਗਲਾ ਦੇਖਣ ਦੇ ਉਦਮ ਵਿਚ ਮੇਰੇ ਨਾਲ ਸਹਿਯੋਗ ਕੀਤਾ। ਕ੍ਰਮਚਾਰੀਆਂ ਦੇ ਦੱਸਣ ਅਨੁਸਾਰ ਇਸ ਬੰਗਲੇ ਨੂੰ ਛੇਤੀ ਹੀ ਮਿਊਜ਼ਿਅਮ ਬਣਾ ਕੇ ਆਮ ਲੋਕਾਂ ਲਈ ਖੋਲ੍ਹ ਦਿਤਾ ਜਾਵੇਗਾ। ਇਹਨਾਂ ਸੈਲਾਂ ਤੋਂ ਕਿਲ੍ਹੇ ਦਾ ਦਰਵਾਜਾ ਦੋ ਸੌ ਮੀਟਰ ਵੀ ਨਹੀਂ ਹੈ, ਪਰ ਕਿੰਨੇ ਮੰਦ ਭਾਗੇ ਸਨ ਦੋਵੇਂ ਜੀਆਂ, ਮਾਨ ਸਿੰਘ ਅਤੇ ਉਸਦੀ ਸਿੰਘਣੀ ਜੀਵਨੀ, ਜੋ ਏਨੇ ਨੇੜੇ ਹੁੰਦੇ ਹੋਏ ਵੀ ਇਕ ਦੂਜੇ ਨੂੰ ਦੇਖ ਮਿਲ ਨਹੀਂ ਸਕੇ। ਸੋਨਵਾ ਮੰਡਪ ਦੇ ਸੱਜੇ ਖੱਬੇ ਕੋਠੜੀਆਂ ਦੀ ਨੁੱਕਰ ਵਿਚ ਸਾਮ੍ਹਣੇ 'ਰਾਜ ਯੋਗੀ ਭ੍ਰਾਤ੍ਰੀ ਨਾਥ' ਦੀ ਸਮਾਧ ਅਤੇ ਮੰਦਰ ਹੈ। ਲੋਗ ਏਥੇ ਆ ਕੇ ਸ਼ਰਧਾ ਨਾਲ ਮੱਥਾ ਟੇਕਦੇ ਹਨ।

ਸੋਨਵਾ ਮੰਡਪ ਦੇ ਸਾਮ੍ਹਣੇ, ਖੱਬੇ ਪਾਸੇ ਦੀਆਂ ਕੋਠੜੀਆਂ ਵੱਲ ਨੂੰ ਵੱਡਾ ਸਾਰਾ ਤਹਿਖ਼ਾਨਾ ਹੈ ਜਿਸ ਵਿਚ ਦੋ ਪਾਸਿਓਂ ਭੀੜੀਆਂ ਪੌੜੀਆਂ ਉਤਰਦੀਆਂ ਹਨ। ਥੱਲੇ ਤਹਿਖ਼ਾਨੇ ਵਿਚ ਕਾਫੀ ਹਨੇਰਾ ਅਤੇ ਬਦਬੂ ਸੀ, ਇਸ ਲਈ ਥੱਲੇ ਅਸੀਂ ਨਹੀਂ ਗਏ। ਗਾਈਡ ਲੜਕੇ ਨੇ ਦੱਸਿਆ ਸੀ ਕਿ ਥੱਲੇ ਵੀ ਸੈਲ ਹਨ ਅਤੇ ਥੱਲਿਓਂ ਥੱਲੇ ਪਾਣੀ ਤੀਕ ਜਾਣ ਦਾ ਰਸਤਾ ਵੀ ਹੈ ਦੋਵੇਂ ਬੰਨੇ, ਪਰ ਇਹ ਰਸਤਾ ਹੁਣ ਬੰਦ ਕਰ ਦਿੱਤਾ ਗਿਆ ਹੈ। ਉਸ ਗਾਈਡ ਨੇ ਇਹ ਵੀ ਦੱਸਿਆ ਸੀ ਕਿ ਖ਼ਾਸ ਐਸੇ ਕੈਦੀ ਜਿਨ੍ਹਾਂ ਨੂੰ ਸਖ਼ਤ ਪਹਿਰੇ ਵਿਚ ਰੱਖਣਾ ਹੁੰਦਾ ਸੀ ਅਤੇ ਬਾਹਰ ਨਿਕਲਣ ਦੀ ਇਜਾਜ਼ਤ ਨਹੀਂ ਸੀ ਹੁੰਦੀ, ਇਸ ਤਹਿਖ਼ਾਨੇ ਵਿਚ ਰੱਖੇ ਜਾਂਦੇ ਸਨ। ਉੱਪਰ ਤਹਿਖ਼ਾਨੇ ਦੀ ਛੱਤ ਵਿਚ ਵੱਡੀ ਬਾਲਟੀ ਦੇ ਥੱਲੇ ਜਾਣ ਜਿੰਨੇ ਕਈ ਮਘੋਰੇ ਬਣੇ ਹੋਏ ਹਨ। ਇਹਨਾਂ ਮਘੋਰਿਆਂ ਦੇ ਵਿਚੋਂ ਦੀ ਥੋੜ੍ਹੀ ਬਹੁਤ ਰੋਸ਼ਨੀ ਅਤੇ ਹਵਾ ਤਾਂ ਅੰਦਰ ਜਾਂਦੀ ਹੀ ਸੀ, ਖ਼ਤਰਨਾਕ ਕੈਦੀਆਂ ਨੂੰ ਵੀ ਇਹਨਾਂ ਮਘੋਰ੍ਹਿਆਂ ਥਾਣੀ ਹੀ ਖਾਣ-ਪੀਣ ਨੂੰ ਬਾਲਟੀਆਂ ਵਿਚ ਪਾ ਕੇ ਤਹਿਖ਼ਾਨੇ ਵਿਚ ਲਟਕਾ ਦਿੱਤਾ ਜਾਂਦਾ ਸੀ, ਐਸਾ ਗਾਈਡ ਦਾ ਕਹਿਣਾ ਸੀ। ਬਾਕੀ ਕਈ ਥਾਈਂ ਮਘੋਰੇ ਹਨ ਕੰਧਾਂ ਵਿਚ ਬਾਹਰ ਨੂੰ ਜਿਨ੍ਹਾਂ ਵਿਚੋਂ ਦੀ ਤੋਪਾਂ-

ਬੰਦੂਕਾਂ ਦੀ ਵਰਤੋਂ ਕੀਤੀ ਜਾਂਦੀ ਸੀ ਘੇਰਾ ਪੈ ਜਾਣ ਸਮੇਂ।

ਮੁੱਖ ਦਰਵਾਜ਼ੇ ਦੇ ਸੱਜੇ ਪਾਸੇ ਥੋੜ੍ਹਾ ਅੱਗੇ ਜਾਈਏ ਤਾਂ ਇਕ ਬਹੁਤ ਵੱਡਾ ਖੂਹ ਹੈ ਜਿਸਦੇ ਨਾਲ ਹੀ ਬਾਉਲੀ ਵਰਗੀਆਂ ਘੁੰਮ ਕੇ ਪਾਣੀ ਤੱਕ ਜਾਣ ਵਾਲੀਆਂ ਪੌੜੀਆਂ ਬਣੀਆਂ ਹੋਈਆ ਹਨ। ਕੂਕੇ ਕੈਦੀਆਂ ਨੂੰ ਪਾਣੀ ਲਿਆਉਣ ਵਾਸਤੇ ਦੋ ਨੌਕਰ ਮਿਲੇ ਹੋਏ ਸਨ। ਸੋਨਵਾ ਮੰਡਪ ਦੇ ਪਿਛਲੇ ਪਾਸੇ ਜੋ ਕੋਠੜੀਆਂ ਬਣੀਆਂ ਹੋਈਆਂ ਹਨ, ਉਹਨਾਂ ਦੇ ਵੀ ਪਿਛਲੇ ਪਾਸੇ, ਥੋੜ੍ਹਾ ਥੱਲੇ ਉਤਰ ਕੇ, ਗੰਗਾ ਦੇ ਕਿਨਾਰੇ ਤੇ ਫਾਂਸੀ ਵਾਲੀ ਕੋਠੜੀ ਹੈ ਬਿਨਾ ਛੱਤ ਦੇ। ਅੱਜਕਲ੍ਹ ਇਸ ਦੀ ਮੁਰੰਮਤ ਦਾ ਕੰਮ ਚਲ ਰਿਹਾ ਸੀ। ਹੋਰ ਵੀ ਆਸੇ ਪਾਸੇ ਕੁਛ ਕਮਰੇ ਅਤੇ ਕਲਾਤਮਕ ਛਤਰੀਆਂ ਹਨ।

ਗੰਗਾ ਨਦੀ ਕਿਲ੍ਹੇ ਦੇ ਪਿਛਲੇ ਪਾਸਿਓਂ ਦੀ ਵਗਦੀ ਹੈ ਅਤੇ ਕਿਲ੍ਹੇ ਦਾ ਪਿਛਲਾ ਪਾਸਾ ਅਤੇ ਥੋੜ੍ਹਾ ਅਗਲ-ਬਗਲ ਗੰਗਾ ਨਦੀ ਨੇ ਘੇਰਿਆ ਹੋਇਆ ਹੋਣ ਕਰਕੇ ਦੁਸਮਣਾਂ ਤੋਂ ਸੁਰੱਖਿਅਤ ਹੁੰਦਾ ਸੀ। ਅਸੀਂ ਲੋੜੀਂਦੀਆਂ ਫੋਟੋਆਂ ਲਈਆਂ ਅਤੇ ਘਾਟ ਵਾਲੇ ਪਾਸਿਓਂ ਦੀ ਕਿਲ੍ਹੇ ਦਾ ਜ਼ਾਇਜਾ ਲੈਣ ਲਈ ਤੁਰ ਪਏ ਕਿਉਂਕਿ ਹੁਣ ਰੌਸ਼ਨੀ ਕਾਫੀ ਘੱਟ ਹੋ ਗਈ ਹੋਈ ਸੀ। ਕਿਲ੍ਹਾ ਪੈਰ ਦੇ ਆਕਾਰ ਵਰਗਾ ਹੈ, ਗੰਗਾ ਵਾਲੇ ਪਾਸਿਓਂ ਥੋੜ੍ਹਾ ਚੌੜਾ ਹੈ ਜਿਵੇਂ ਪੰਜਾ ਅੱਡੀ ਨਾਲੋਂ ਚੌੜਾ ਹੁੰਦਾ ਹੈ। ਨਗਰ ਵਾਲੇ ਪਾਸਿਓਂ ਕਿਲ੍ਹੇ ਦੀ ਦੀਵਾਰ ਵੀ ਅੱਡੀ ਵਰਗੀ ਹੀ ਹੈ, ਥੋੜ੍ਹੀ ਗੋਲਾਈ ਲਈ ਹੋਈ ਉੱਚੀ। ਉਸ ਪਾਸੇ ਵੱਲ ਦਾ ਚੱਕਰ ਲਗਾ ਕੇ ਅਸੀਂ ਗੰਗਾ ਦੇ ਘਾਟ ਜਾ ਪੁੱਜੇ। ਸਾਮ੍ਹਣੇ ਤੋਂ ਸੂਰਜ ਡੁੱਬ ਰਿਹਾ ਸੀ, ਇਸ ਪਾਸਿਓਂ ਫੋਟੋਆਂ ਵੀ ਚੰਗੀਆਂ ਨਹੀਂ ਸਨ ਆ ਰਹੀਆਂ ਅਤੇ ਗੰਗਾ ਨਦੀ ਵਾਲਾ ਪਾਸ ਵੀ ਨਹੀਂ ਸੀ ਦੇਖਿਆ ਜਾ ਸਕਦਾ। ਇਸ ਕੰਮ ਨੂੰ 'ਅਗਲੀ ਵਾਰ' ਤੇ ਛੱਡ ਕੇ ਅਸੀਂ ਵਾਪਸ ਇਲਾਹਾਬਾਦ ਆ ਗਏ।

## ਦੁਬਾਰਾ ਚੁਨਾਰ ਗਏ

ਅਧੂਰਾ ਕੰਮ ਪੂਰਾ ਕਰਨ ਲਈ 29 ਜੁਲਾਈ ਨੂੰ ਅਸੀਂ ਫੇਰ ਚੁਨਾਰ ਆ ਗਏ। ਅੱਜ ਮੈਂ, ਇੰਦਰ ਸਿੰਘ ਅਤੇ ਗੁਰਦੇਵ ਸਿੰਘ ਹੀ ਯਾਤਰੂ ਸਾਂ। ਆਉਂਦਿਆਂ ਹੀ ਪਹਿਲਾਂ ਘਾਟ ਵੱਲ ਗਏ। ਅੱਜ ਗੰਗਾ ਨਦੀ ਕਾਫੀ ਚੜ੍ਹੀ ਹੋਈ ਸੀ ਅਤੇ ਨਦੀ ਦਾ ਬਹਾਅ ਕਾਫੀ ਤੇਜ਼ ਸੀ। ਇਕ ਕਿਸ਼ਤੀ ਕੀਤੀ ਜਿਸ ਦਾ ਮੱਲਾਹ ਨੌਜਵਾਨ ਲੜਕਾ ਸੀ। ਉਸਨੂੰ ਵੀ ਕਿਸ਼ਤੀ ਸੰਭਾਲਣ ਵਿਚ ਔਖਿਆਈ ਹੋ ਰਹੀ ਸੀ। ਅਸੀਂ ਬਹਾਅ ਦੇ ਉਲਟ ਉੱਪਰ ਵੱਲ ਨੂੰ ਕਿਲ੍ਹੇ ਦੀ ਦੀਵਾਰ ਦੇ ਨੇੜੇ ਨੇੜੇ ਜਾਣਾ ਸੀ ਜੋ ਕਾਫੀ ਖਤਰਨਾਕ ਸੀ। ਨਦੀ ਵਾਲੇ ਪਾਸੇ ਚੱਟਾਨਾਂ ਉੱਤੇ ਕਿਲ੍ਹੇ ਦੀ ਕੰਧ ਬਣੀ ਹੋਈ ਸੀ। ਬੇੜੀ ਚਲਾਉਣ ਵਾਲੇ ਨੇ ਪਹਿਲਾਂ ਇਕ ਖੁਲ੍ਹੀ ਖਿੜਕੀ ਵਰਗੇ ਮਘੋਰੇ ਵੱਲ ਇਸ਼ਾਰਾ

ਕਰਦਿਆਂ ਦੱਸਿਆ ਕਿ ਇਸ ਰਸਤੇ ਥਾਣੀਂ ਮਹਾਰਾਣੀ ਜਿੰਦਾਂ ਨਿਕਲੀ ਸੀ। ਮਲਾਹਾਂ ਨੂੰ ਵੀ ਰਾਣੀ ਜਿੰਦਾਂ ਦੀ ਫਰਾਰੀ ਵਾਲੀ ਸਾਖੀ ਦਾ ਪਤਾ ਹੈ, ਇਹ ਜਾਣ ਕੇ ਮੈਨੂੰ ਹੈਰਾਨੀ ਹੋਈ ਅਤੇ ਪ੍ਰਸੰਨਤਾ ਵੀ। ਇਹ ਵਿਚਾਰੇ ਇਤਿਹਾਸ ਵਾਲੇ ਤਾਂ ਹਨ ਨਹੀਂ, ਇਸ ਲਈ ਮੈਂ ਉਸ ਨੂੰ ਅਸਲੀ ਗੱਲ ਦੱਸਣ ਦੀ ਲੋੜ ਨਾ ਸਮਝੀ। ਸਾਡਾ ਸਾਰਾ ਧਿਆਨ ਆਪਣੇ ਕੰਮ ਵੱਲ ਹੀ ਸੀ। ਅੱਗੇ ਚੱਲ ਕੇ ਫੇਰ ਬੇੜੀ ਵਾਲੇ ਨੇ ਇਕ ਨਿਕਲੀ ਹੋਈ ਚੱਟਾਨ ਵੱਲ ਸੰਕੇਤ ਕਰਦਿਆਂ ਹੋਇਆਂ ਦੱਸਿਆ ਕਿ ਇਥੇ ਪਹਿਲਾਂ ਹਿੰਦੂ ਮੰਦਰ ਅਤੇ ਕਿਲ੍ਹਾ ਸੀ, ਬਾਅਦ ਵਿਚ ਇਹ ਵਰਤਮਾਨ ਕਿਲ੍ਹਾ ਬਣਿਆ ਸੀ। ਇਸ਼ ਦੀ ਪੁਸ਼ਟੀ ਲਈ ਉਸਨੇ ਕਿਲ੍ਹੇ ਦੀ ਦੀਵਾਰ ਦੀ ਨੀਂਹ ਵਿਚ ਨਦੀ ਵੱਲ ਨੂੰ ਬਾਹਰ ਨਿਕਲੀ ਹੋਈ ਚੱਟਾਨ ਵੱਲ ਇਸ਼ਾਰਾ ਕਰਦਿਆਂ ਚੱਟਾਨ ਤੇ ਬਣੀਆਂ ਕੁਛ ਮੂਰਤੀਆਂ ਦਿਖਾਈਆਂ। ਦੂਰੋਂ ਮੂਰਤੀਆਂ ਪੱਥਰਾਂ ਤੇ ਉਕੇਰੀਆਂ ਨਜ਼ਰ ਤਾਂ ਆ ਰਹੀਆਂ ਪਰ ਜਦੋਂ ਹੋਰ ਨੇੜੇ ਕਿਸ਼ਤੀ ਨੂੰ ਲੈ ਜਾਣ ਦਾ ਜਤਨ ਕੀਤਾ ਗਿਆ ਤਾਂ ਉਹ ਪਾਣੀ ਦੇ ਤੇਜ਼ ਬਹਾਅ ਕਰਕੇ ਸਫਲ ਨਾ ਹੋ ਸਕਿਆ। ਪਰ ਉਸਦੀ ਗੱਲ ਠੀਕ ਸੀ, ਚੱਟਾਨ ਤੇ ਮੂਰਤੀਆਂ ਬਣੀਆਂ ਹੋਈਆ ਦਿਸ ਰਹੀਆਂ ਸਨ। ਸ਼ਾਮ ਨੂੰ ਅਸੀਂ ਸਭ ਵਾਪਸ ਨੈਨੀਂ ਆ ਗਏ।

## ਕਿਲ੍ਹੇ ਵਿਚ ਦੇਸ਼ ਭਗਤ ਕੂਕੇ

ਕੂਕੇ ਰਾਜਸੀ ਕੈਦੀ ਸੂਬਾ ਹੁਕਮਾ ਸਿੰਘ ਅਤੇ ਮਾਨ ਸਿੰਘ 1 ਦਸੰਬਰ 1872 ਈ. ਨੂੰ ਚੁਨਾਰ ਪਹੁੰਚ ਗਏ ਸਨ। ਉਸ ਸਮੇਂ ਸੂਬਾ ਹੁਕਮਾ ਸਿੰਘ ਦੀ ਉਮਰ 35 ਕੁ ਸਾਲ ਅਤੇ ਮਾਨ ਸਿੰਘ ਦੀ 40 ਕੁ ਸਾਲ ਸੀ। ਹੁਕਮਾ ਸਿੰਘ ਪਹਿਲਾਂ ਨਿਰਮਲਾ ਸਾਧ ਹੁੰਦਾ ਸੀ ਅਤੇ ਉਸ ਦਾ ਪ੍ਰਵਾਰ ਨਹੀਂ ਸੀ। ਹੁਕਮਾ ਸਿੰਘ ਪਿੰਡ ਪਿੱਥੋ ਦਾ ਸੀ ਅਤੇ ਇਹੀ ਉਸਦਾ ਪ੍ਰਚਾਰ ਇਲਾਕਾ ਵੀ ਸੀ। ਰਾਏਕੋਟ ਕੇਸ ਵਿਚ ਤਿੰਨੇ ਫਾਂਸੀ ਲੱਗਣ ਵਾਲੇ ਨਾਮਧਾਰੀ ਸਿੰਘ ਵੀ ਪਿੱਥੋ ਦੇ ਹੀ ਸਨ ਅਤੇ ਹੁਕਮਾ ਸਿੰਘ ਦੇ ਨੇੜੇ ਦੇ ਰਿਸ਼ਤੇਦਾਰ, ਦੋ ਭਤੀਜੇ ਅਤੇ ਇਕ ਭਰਾ ਸਨ। ਮੈਕਨਾਬ ਪੜਤਾਲੀਆ ਰਿਪੋਰਟ ਵਿਚ ਹੁਕਮਾ ਸਿੰਘ ਦੇ ਪਿਤਾ ਦਾ ਤਿੰਨ ਥਾਵਾਂ ਤੇ ਅਲੱਗ-ਅਲੱਗ ਨਾਂ ਲਿਖਿਆ ਮਿਲਦਾ ਹੈ - ਮਸੂਰ ਸਿੰਘ, ਸਵਾਰਾ ਸਿੰਘ ਅਤੇ ਮੋਹਰ ਸਿੰਘ। ਹੁਕਮਾ ਸਿੰਘ ਗੁਰਮੁਖੀ ਪੜ੍ਹਿਆ ਹੋਇਆ ਸੀ ਅਤੇ ਜਾਪਦਾ ਹੈ ਉਸ ਦੀ ਲਿਖਾਈ ਵੀ ਸੁੰਦਰ ਹੋਵੇਗੀ। ਤਾਂ ਹੀ ਹੁਕਮਾ ਸਿੰਘ ਨੂੰ ਭੈਣੀ ਸਾਹਿਬ ਪੋਥੀਆਂ ਦੇ ਉਤਾਰੇ ਕਰਨ ਦਾ ਕੰਮ ਮਿਲਿਆ ਹੋਇਆ ਸੀ।

ਮਾਨ ਸਿੰਘ ਦਾ ਪਿੱਛੇ ਪਿੰਡ ਸੈਦੋਂ ਵਿਚ ਪ੍ਰਵਾਰ ਸੀ। ਪਤਨੀ ਜੀਵਨੀ ਅਤੇ

ਬੱਚੇ ਸਨ ਅਤੇ ਕੁਛ ਜ਼ਮੀਨ ਵੀ ਸੀ ਜੋ ਉਸਨੇ ਬਟਾਈ ਤੇ ਦਿੱਤੀ ਹੋਈ ਸੀ। ਮਾਨ ਸਿੰਘ ਨੂੰ ਸਾਰੇ ਲੇਖਕ ਸੂਬਾ ਲਿਖਦੇ ਹਨ ਪਰ ਉਹ ਸੂਬਾ ਨਹੀਂ ਸੀ। ਮੈਕਨਾਬ ਰਿਪੋਰਟ ਵਿਚ ਬਿਆਨ ਦਿੰਦਿਆਂ ਹੋਇਆਂ ਸਭ ਨੇ ਇਹੀ ਕਿਹਾ ਸੀ ਕਿ ਮਾਨ ਸਿੰਘ ਸੂਬਾ ਨਹੀਂ ਹੈ ਅਤੇ ਮਾਨ ਸਿੰਘ ਦਾ ਆਪਣਾ ਬਿਆਨ ਵੀ ਇਹੀ ਦੱਸਦਾ ਹੈ। ਪਰ ਉਸਦੀ ਨਜ਼ਰਬੰਦੀ ਉਸ ਦੇ ਇਲਾਕੇ ਵਿਚ ਉਸ ਦੇ ਪ੍ਰਭਾਵ ਨੂੰ ਦਰਸਾਉਂਦੀ ਹੈ। 1869 ਈ. ਵਿਚ ਬਰਾਜ ਵਾਲੀ ਘਟਨਾ ਵਿਚ ਵੀ ਮਾਨ ਸਿੰਘ ਦਾ ਨਾਂ ਆਉਂਦਾ ਹੈ।

ਇਕ ਤੀਸਰਾ ਕੈਦੀ ਵੀ ਚੁਨਾਰ ਭੇਜਿਆ ਗਿਆ ਸੀ 1880 ਈ. ਵਿਚ ਅਤੇ ਉਹ ਸੀ ਸੂਬਾ ਕਾਹਨ ਸਿੰਘ। ਸੂਬਾ ਕਾਹਨ ਸਿੰਘ ਸਤਿਗੁਰੂ ਜੀ ਦੇ ਨਾਲ ਕੰਵਰ ਨੌਨਿਹਾਲ ਸਿੰਘ ਰੈਜੀਮੈਂਟ ਵਿਚ ਸੀ ਅਤੇ ਸਤਿਗੁਰੂ ਜੀ ਦੇ ਪਹਿਲੇ ਸਾਥੀਆਂ 'ਚੋਂ ਵੀ ਸੀ। ਸੂਬਾ ਕਾਹਨ ਸਿੰਘ ਨੂੰ ਪਹਿਲਾਂ ਸੂਬਾ ਸਾਹਿਬ ਸਿੰਘ ਨਾਲ ਅਦਨ ਭੇਜਿਆ ਗਿਆ ਸੀ ਜਿੱਥੇ ਬਹੁਤ ਗਰਮੀ ਹੁੰਦੀ ਸੀ। ਹਵਾ ਪਾਣੀ ਮਾਕੂਲ ਨਾ ਹੋਣ ਕਰਕੇ ਸੂਬਾ ਸਾਹਿਬ ਸਿੰਘ ਬੁਰੀ ਤਰ੍ਹਾਂ ਬਿਮਾਰ ਪੈ ਗਿਆ ਅਤੇ ਇਹ ਸਭ ਕੁਛ ਦੇਖਕੇ ਸਰਕਾਰ ਨੇ ਇਹਨਾਂ ਦੋਨ੍ਹਾਂ ਰਾਜਸੀ ਕੈਦੀਆਂ ਨੂੰ ਅਦਨ ਤੋਂ ਬਦਲ ਕੇ 1875 ਈ. ਵਿਚ ਹਜ਼ਾਰੀ ਬਾਗ ਜੇਲ੍ਹ ਭੇਜ ਦਿੱਤਾ ਸੀ। ਏਥੇ ਹੀ 10 ਜੂਨ 1879 ਈ. ਨੂੰ ਸੂਬਾ ਸਾਹਿਬ ਸਿੰਘ ਲੰਮਾ ਸਮਾਂ ਬਿਮਾਰ ਰਹਿ ਕੇ ਚੜ੍ਹਾਈ ਕਰ ਗਿਆ ਅਤੇ ਹਜ਼ਾਰੀ ਬਾਗ ਦੀ ਯੂਰੋਪੀਅਨ ਜੇਲ੍ਹ ਵਿਚ ਇਕੱਲਾ ਕਾਹਨ ਸਿੰਘ ਹੀ ਰਹਿ ਗਿਆ ਸੀ। ਯੂਰੋਪੀਅਨ ਸੈਲ ਵਿਚ ਕੁਲ 16 ਸੈਲ ਸਨ ਅਤੇ ਇਸ ਸਾਰੇ ਥਾਂ ਵਿਚ ਇਕੱਲਾ ਕੂਕਾ ਕੈਦੀ ਰਹਿ ਰਿਹਾ ਸੀ। ਇਕ ਤਾਂ ਸੂਬਾ ਕਾਹਨ ਸਿੰਘ ਇਕੱਲਾ ਸੀ, ਦੂਸਰਾ ਸਰਕਾਰ ਉਸ ਥਾਂ ਤੇ ਸਿਵਲ ਕੈਦੀਆਂ ਦੀ ਜੇਲ੍ਹ ਬਨਾਉਣਾ ਚਾਹੁੰਦੀ ਸੀ। ਇਹਨਾਂ ਸਾਰੀਆਂ ਗੱਲਾਂ ਦਾ ਪ੍ਰਭਾਵ ਇਹ ਹੋਇਆ ਕਿ ਸੂਬਾ ਕਾਹਨ ਸਿੰਘ ਨੂੰ ਮਈ 1880 ਵਿਚ ਹਜ਼ਾਰੀ ਬਾਗ ਤੋਂ ਬਦਲ ਕੇ ਚੁਨਾਰ ਦੇ ਕਿਲ੍ਹੇ ਵਿਚ ਭੇਜ ਦਿੱਤਾ ਗਿਆ ਜਿੱਥੇ ਪਹਿਲੋਂ ਹੀ ਉਸ ਦੇ ਦੋ ਸਾਥੀ ਸੂਬਾ ਹੁਕਮਾ ਸਿੰਘ ਅਤੇ ਮਾਨ ਸਿੰਘ ਕੈਦ ਸਨ।

ਇਕ ਹੋਰ ਕੂਕਾ ਕੈਦੀ ਸੂਬਾ ਲੱਖਾ ਸਿੰਘ ਚੁਨਾਰ ਦੇ ਕਿਲ੍ਹੇ ਵਿਚ ਆਉਂਦਾ ਆਉਂਦਾ ਰਹਿ ਗਿਆ 1888 ਈ. ਵਿਚ, ਜੋ ਉਸ ਸਮੇਂ ਮੌਲਮੀਨ ਵਿਖੇ ਨਜ਼ਰਬੰਦ ਸੀ। ਮਹਾਰਾਣੀ ਵਿਕਟੋਰੀਆ ਦੇ ਸ਼ਾਸਨ ਕਾਲ ਦੀ ਗੋਲਡਨ ਜੁਬਲੀ ਦੇ ਸਿਲਸਿਲੇ ਵਿਚ ਬਹੁਤ ਸਾਰੇ ਕੈਦੀਆਂ ਨੂੰ ਜੇਲ੍ਹਾਂ ਵਿਚੋਂ ਰਿਹਾ ਕੀਤਾ ਗਿਆ ਸੀ। ਇਹਨਾਂ ਵਿਚ ਕੁਛ ਰਾਜਨੀਤਕ ਕੈਦੀ ਵੀ ਸਨ ਅਤੇ ਉਹਨਾਂ ਦੇ ਪੁਰਾਣੇ ਰਿਕਾਰਡ ਘੋਖ ਕੇ ਅਤੇ ਉਹਨਾਂ ਦੇ ਮੂਲ ਅਸਥਾਨਾਂ ਦੀਆਂ ਸਰਕਾਰਾਂ ਤੋਂ ਆਗਿਆ ਲੈਕੇ ਕੁਛ ਸ਼ਰਤਾਂ ਅਧੀਨ ਉਹਨਾਂ ਨੂੰ ਆਪੋ-ਆਪਣੇ ਘਰੀਂ ਜਾਣ ਦੀ ਆਗਿਆ ਦੇ ਦਿੱਤੀ ਗਈ ਸੀ। ਰਿਹਾਈਆਂ

ਦੇ ਇਸ ਸਿਲਸਿਲੇ ਵਿਚ ਕੁਛ ਕੂਕੇ ਰਾਜਸੀ ਕੈਦੀ ਵੀ ਸਨ ਜਿਨ੍ਹਾਂ ਦਾ ਜ਼ਿਕਰ ਆਪੋ ਆਪਣੇ ਥਾਂ ਤੇ ਅੱਗੇ ਚੱਲ ਕੇ ਆਵੇਗਾ।

ਬਰਮਾ ਦੇ ਇਕ ਸ਼ਹਿਰ ਮੌਲਮੀਨ ਵਿਚ ਤਿੰਨ ਕੂਕੇ ਕੈਦੀ ਭੇਜੇ ਗਏ ਸਨ ਜੋ ਸ਼ਹਿਰ ਦੇ ਬਾਹਰਵਾਰ ਚੌਟਾਨ ਵਾਲੀ ਥਾਂ ਤੇ ਨਜ਼ਰਬੰਦ ਸਨ। ਸੂਬਾ ਜਵਾਹਰ ਸਿੰਘ ਮੌਲਮੀਨ ਵਿਖੇ 29 ਨਵੰਬਰ 1882 ਈ. ਨੂੰ ਚੜ੍ਹਾਈ ਕਰ ਗਿਆ ਸੀ ਅਤੇ ਦੂਸਰੇ ਸ਼ਾਹੀ ਕੈਦੀ ਸੂਬਾ ਬ੍ਰਹਮਾ ਸਿੰਘ ਨੂੰ ਫਰਵਰੀ 1887 ਈ. ਨੂੰ ਮਹਾਰਾਣੀ ਵਿਕਟੋਰੀਆ ਦੇ ਜੁਬਲੀ ਜਸ਼ਨਾਂ ਬਾਰੇ ਨਿਰਨੇ ਅਧੀਨ ਬਾ-ਸ਼ਰਤ ਰਿਹਾ ਕਰਕੇ ਪੰਜਾਬ ਭੇਜ ਦਿੱਤਾ ਗਿਆ। ਹੁਣ ਚੌਟਾਨ ਮੌਲਮੀਨ ਵਿਖੇ ਸੂਬਾ ਲੱਖਾ ਸਿੰਘ ਇਕੱਲਾ ਹੀ ਰਹਿ ਗਿਆ ਸੀ ਅਤੇ ਉਸਨੂੰ ਸਭ ਤੋਂ ਜ਼ਿਆਦਾ ਖ਼ਤਰਨਾਕ ਸਮਝੇ ਜਾਣ ਕਰਕੇ ਪੰਜਾਬ ਦੇ ਲੈਫਟੀਨੈਂਟ ਗਵਰਨਰ ਨੇ ਰਿਹਾਈ ਕਰਨ ਤੋਂ ਮਨ੍ਹਾ ਕਰ ਦਿੱਤਾ ਸੀ। ਇਸ ਇਕੱਲੇਪਨ ਤੋਂ ਬਚਣ ਲਈ ਲੱਖਾ ਸਿੰਘ ਨੇ ਸਰਕਾਰ ਨੂੰ ਲਿਖਿਆ ਕਿ ਅਗਰ ਉਸ ਦੀ ਰਿਹਾਈ ਨਹੀਂ ਹੋ ਰਹੀ ਹੈ ਤਾਂ ਉਸ ਨੂੰ ਇਕੱਲੇਪਨ ਤੋਂ ਬਚਣ ਲਈ ਚੁਨਾਰ ਹੀ ਭੇਜ ਦਿੱਤਾ ਜਾਵੇ ਕਿਉਂਕਿ ਹੁਣ ਚੌਟਾਨ ਵਿਖੇ ਉਸਦਾ ਕੋਈ ਵੀ ਸਾਥੀ ਨਹੀਂ ਰਹਿ ਗਿਆ। ਸਰਕਾਰ ਇਸ ਗੱਲ ਤੇ ਸਹਿਮਤ ਹੋ ਗਈ ਅਤੇ ਇਸ ਬਦਲੀ ਤੇ ਕਿਸੇ ਨੂੰ ਵੀ ਇਤਰਾਜ਼ ਨਹੀਂ ਸੀ। ਪਰ ਹਾਏ ਰੀ ਕਿਸਮਤ-ਸੂਬਾ ਲੱਖਾ ਸਿੰਘ ਨੂੰ ਚੁਨਾਰ ਕਿਲ੍ਹੇ ਵਿਚ ਭੇਜੇ ਜਾਣ ਤੋਂ ਪਹਿਲਾਂ ਹੀ ਚੁਨਾਰ ਕਿਲ੍ਹੇ ਵਿਚ ਨਜ਼ਰਬੰਦ ਤਿੰਨੋਂ ਰਾਜਸੀ ਕੈਦੀ ਰਿਹਾ ਹੋ ਕੇ ਪੰਜਾਬ ਚਲੇ ਗਏ। ਇਸ ਲਈ ਸੂਬਾ ਲੱਖਾ ਸਿੰਘ ਨੂੰ ਚੁਨਾਰ ਭੇਜਣ ਦੀ ਗੱਲ ਰੁੱਕ ਗਈ। ਹਾਂ-ਕੁਛ ਸਮੇਂ ਬਾਅਦ 1892 ਈ. ਵਿਚ ਸੂਬਾ ਲੱਖਾ ਸਿੰਘ ਨੂੰ ਪੈਰੋਲ ਤੇ ਮੌਲਮੀਨ ਸ਼ਹਿਰ ਵਿਚ ਰਹਿਣ ਦੀ ਆਗਿਆ ਮਿਲ ਗਈ ਅਤੇ ਉਹ ਓਥੇ ਹੀ 1903 ਈ. ਨੂੰ ਚੜ੍ਹਾਈ ਕਰ ਗਿਆ। ਇਸ ਤਰ੍ਹਾਂ ਚੁਨਾਰ ਦੇ ਕਿਲ੍ਹੇ ਵਿਚ 1872 ਤੋਂ 1880 ਈ. ਤੱਕ ਦੋ ਅਤੇ 1880 ਤੋਂ 1887 ਈ. ਤਕ ਤਿੰਨ ਕੂਕੇ ਸ਼ਾਹੀ ਕੈਦੀ ਨਜ਼ਰਬੰਦ ਰਹੇ ਸਨ।

## ਖ਼ਤ-ਪੱਤਰੀ

ਅੰਗਰੇਜ਼ੀ ਸਰਕਾਰ ਨੇ ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਉੱਘੇ ਸੂਬਿਆਂ ਨੂੰ ਪੰਜਾਬ ਤੋਂ ਬਾਹਰ ਭੇਜ ਕੇ ਅਲੱਗ-ਅਲੱਗ ਥਾਵਾਂ ਤੇ ਇਸ ਲਈ ਸ਼ਾਹੀ ਕੈਦੀ ਬਣਾ ਕੇ ਨਜ਼ਰਬੰਦ ਕੀਤਾ ਸੀ ਤਾਂ ਜੋ ਪੰਜਾਬ 'ਚੋਂ ਉਹਨਾਂ ਦੇ ਸੰਪਰਕਾਂ ਅਤੇ ਪ੍ਰਭਾਵਾਂ ਨੂੰ ਰੋਕਿਆ ਜਾ ਸਕੇ ਅਤੇ ਜੋ ਸੁਤੰਤਰਤਾ ਦੀ ਲਹਿਰ ਲਈ ਇਹਨਾਂ ਨੇ ਪ੍ਰਚਾਰ ਜਨਤਾ ਵਿਚ ਕੀਤਾ ਸੀ, ਉਸ ਦਾ ਅਸਰ ਵੀ ਹੌਲੀ-ਹੌਲੀ ਖ਼ਤਮ ਹੋ ਜਾਵੇ।

ਇਹਨਾਂ ਰਾਜਸੀ ਕੈਦੀਆਂ ਤੇ ਸਖ਼ਤ ਪਹਿਰੇ ਅਤੇ ਪਾਬੰਦੀਆਂ ਸਨ। ਰਾਜਸੀ ਕੈਦੀ ਬਾਹਰ ਕਿਸੇ ਨਾਲ ਸੰਪਰਕ ਨਹੀਂ ਸਨ ਕਰ ਸਕਦੇ ਅਤੇ ਨਾ ਹੀ ਕਿਸੇ ਰਿਸ਼ਤੇਦਾਰ ਨੂੰ ਮਿਲ ਸਕਦੇ ਸਨ। ਉਹਨਾਂ ਨੂੰ ਕਾਗਜ਼-ਕਲਮ ਰੱਖਣ ਦੀ ਮਨਾਹੀ ਸੀ, ਖ਼ਤ-ਪੱਤਰ ਕਰਨ ਤੇ ਵੀ ਰੋਕ ਲਗਾਈ ਹੋਈ ਸੀ। ਪਰ ਫੇਰ ਸਮੇਂ ਨਾਲ ਪਹਿਲੋਂ ਸਤਿਗੁਰੂ ਰਾਮ ਸਿੰਘ ਜੀ ਨਾਲ ਅਤੇ ਫੇਰ ਸੂਬਿਆਂ ਨਾਲ ਥੋੜ੍ਹੀ ਨਰਮਾਈ ਇਹ ਕਰ ਦਿੱਤੀ ਗਈ ਸੀ ਕਿ ਉਹਨਾਂ ਵੱਲੋਂ ਲਿਖੇ ਗਏ ਖ਼ਤ ਅਗਰ ਗੁਰਮੁਖੀ ਅਥਵਾ ਉਰਦੂ ਵਿਚ ਹੋਣ ਤਾਂ ਉਹਨਾਂ ਦਾ ਅੰਗਰੇਜ਼ੀ ਉਲੱਥਾ ਹੀ ਕਦੀ ਕਦੀ ਸੰਬੰਧਿਤ ਥਾਂ ਤੇ ਭੇਜਿਆ ਜਾਂਦਾ ਸੀ ਤਾਂ ਜੋ ਪਤਾ ਰਹੇ ਕਿ ਪੱਤਰਾਂ ਵਿਚ ਕੋਈ ਇਤਰਾਜ਼ ਯੋਗ ਗੱਲ ਲਿਖੀ ਨਾ ਹੋਵੇ।

ਅੰਗਰੇਜ਼ੀ ਉਲੱਥੇ ਕਰਕੇ ਭੇਜੇ ਗਏ ਕਈਆਂ ਪੱਤਰਾਂ ਦੀ ਜਾਣਕਾਰੀ ਸਰਕਾਰੀ ਰਿਕਾਰਡਾਂ 'ਚੋਂ ਮਿਲਦੀ ਹੈ। ਏਸੇ ਤਰ੍ਹਾਂ ਟਾਵਾਂ-ਟਾਵਾਂ ਰਿਸ਼ਤੇਦਾਰਾਂ ਦਾ ਪੱਤਰ ਵੀ ਸੰਬੰਧਤ ਕੈਦੀ ਪਾਸ ਉਲੱਥਾ ਕਰਕੇ ਪਹੁੰਚਾਇਆ ਜਾਂਦਾ ਸੀ - ਪਰ ਕਦੇ ਕਦੇ ਹੀ। ਇਸ ਤਰ੍ਹਾਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਸੂਬਿਆਂ ਦੇ ਪੱਤਰਾਂ ਦੇ ਉਲੱਥੇ ਆਉਂਦੇ ਜਾਂਦੇ ਰਹੇ ਸਨ ਸਰਕਾਰ ਰਾਹੀਂ। ਇਹਨਾਂ ਤੋਂ ਇਲਾਵਾ ਕੂਕੇ ਕੈਦੀ ਗੁਪਤ ਰੂਪ ਵਿਚ ਵੀ ਆਪਸ ਵਿਚ ਚਿੱਠੀ ਪੱਤਰ ਕਰਨ ਵਿਚ ਸਫਲ ਹੋ ਜਾਂਦੇ ਸਨ। ਉਹਨਾਂ ਨੂੰ ਦੂਸਰੇ ਥਾਵਾਂ ਤੇ ਨਜ਼ਰਬੰਦ ਸਾਥੀਆਂ ਬਾਰੇ ਜਾਣਕਾਰੀਆਂ ਕਿਸੇ ਨ ਕਿਸੇ ਢੰਗ ਨਾਲ ਮਿਲਦੀਆਂ ਹੀ ਰਹਿੰਦੀਆਂ ਸਨ। ਇਹ ਜਾਣਕਾਰੀਆਂ ਮੌਲਮੀਨ, ਰੰਗੂਨ, ਚੁਨਾਰ ਅਤੇ ਅਦਨ ਤੱਕ ਪੁੱਜਦੀਆਂ ਸਨ - ਕਿਸ ਤਰ੍ਹਾਂ? ਇਹ ਭੇਦ ਹੀ ਰਿਹਾ ਹੈ।

ਮੇਰੇ ਨਿਜੀ ਰਿਕਾਰਡ ਵਿਚ ਐਸੇ ਪੱਤਰਾਂ ਬਾਰੇ ਜਾਣਕਾਰੀ ਪਈ ਹੋਈ ਹੈ। ਇਹ ਸਾਰਾ ਮੈਟਰ ਕਾਫੀ ਰੋਚਕ ਅਤੇ ਜਾਣਕਾਰੀ ਭਰਪੂਰ ਹੈ। ਏਥੇ ਮੈਂ ਥੋੜ੍ਹੀ ਜਿਹੀ ਚੁਨਾਰ ਕਿਲ੍ਹੇ ਤੋਂ ਹੁੰਦੀ ਚਿੱਠੀ ਪਤਰੀ ਬਾਰੇ ਹੀ ਗੱਲ ਕਰਾਂਗਾ। ਨਾਲ ਹੀ ਮੈਂ ਇਹ ਵੀ ਦੱਸ ਦੇਣਾ ਚਾਹੁੰਦਾ ਹਾਂ ਕਿ ਕਈ ਕਾਰਨਾਂ ਕਰਕੇ ਬਹੁਤ ਸਾਰੀ ਮਹੱਤਵਪੂਰਨ ਸਰਕਾਰੀ ਸਾਮਗਰੀ ਅਤੇ ਮੌਖਿਕ ਇਤਿਹਾਸ ਸਮੇਂ ਦੀ ਗਰਦ ਵਿਚ ਸਮਾ ਚੁੱਕਾ ਹੈ। ਸਰਕਾਰੀ ਰਿਕਾਰਡਖਾਨਿਆਂ ਵਿਚ ਵੀ ਕਈ ਫਾਈਲਾਂ ਨਦਾਰਦ ਹੋ ਗਈਆਂ ਹਨ ਅਤੇ ਰਹਿੰਦੀਆਂ 'ਚੋਂ ਕਈ ਬਹੁਤ ਖ਼ਸਤਾ (Brittle) ਹਾਲਤ ਵਿਚ ਹੋ ਕੇ ਖੋਜ ਕਰਤੱਵਾਂ ਦੀ ਪਹੁੰਚ ਤੋਂ ਦੂਰ ਹੋ ਗਈਆਂ ਹਨ। ਇਹਨਾਂ ਫਾਈਲਾਂ ਵਿਚ ਕਾਫੀ ਮਹੱਤਵਪੂਰਨ ਇਤਿਹਾਸ ਸੀ ਪਰ ਫੇਰ ਵੀ ਜੋ ਰਿਕਾਰਡ ਮੁਹੱਈਆ ਹੈਨ ਉਹਨਾਂ ਤੋਂ ਵੀ ਨਾਮਧਾਰੀ ਇਤਿਹਾਸ ਦੀ ਪ੍ਰਮਾਣੀਕ ਜਾਣਕਾਰੀ ਤੇ ਰੌਸ਼ਨੀ ਪੈਂਦੀ ਹੈ।

ਸਤਿਗੁਰੂ ਰਾਮ ਸਿੰਘ ਜੀ ਅਤੇ ਕੂਕੇ ਨਜ਼ਰਬੰਦ ਸੂਬਿਆਂ 'ਚੋਂ, ਮੇਰੀ ਜਾਣਕਾਰੀ ਅਨੁਸਾਰ, ਸਭ ਤੋਂ ਵੱਧ ਉਹਨਾਂ ਅਤੇ ਉਹਨਾਂ ਦੇ ਰਿਸ਼ਤੇਦਾਰਾਂ ਵਿਚਕਾਰ ਗੁਪਤ ਰੂਪ ਵਿਚ ਜਾਂ ਪ੍ਰਤੱਖ ਰੂਪ ਵਿਚ, ਜਿੰਨੇ ਵੀ ਖ਼ਤ-ਪੱਤਰ ਹੋਏ ਸਨ ਉਹਨਾਂ 'ਚੋਂ ਸਭ ਤੋਂ ਵੱਧ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਨ ਜੋ ਪੰਜਾਬ ਵਿਚ ਸਿੱਖਾਂ-ਸੇਵਕਾਂ ਅਤੇ ਪਰਵਾਰ ਨਾਲ ਹੋਏ ਸਨ। ਸੂਬਿਆਂ 'ਚੋਂ ਚੁਨਾਰੀ ਕੈਦੀ ਮਾਨ ਸਿੰਘ ਵੱਲੋਂ ਖ਼ਤ-ਪੱਤਰੀ ਜ਼ਿਆਦਾ ਹੋਈ ਸੀ ਦੂਸਰਿਆਂ ਨਾਲੋਂ। ਪਰ ਫੇਰ ਵੀ ਇਹ ਖ਼ਤ-ਪੱਤਰੀ ਸਮੇਂ ਨੂੰ ਦੇਖਦਿਆਂ ਹੋਇਆਂ ਬੇਹੱਦ ਮਾਮੂਲੀ ਹੀ ਸੀ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਵੱਲੋਂ ਅਤੇ ਉਹਨਾਂ ਦੇ ਨਾਲ ਖ਼ਤ-ਪੱਤਰਾਂ ਦਾ ਸਿਲਸਿਲਾ ਤਾਂ ਨਵੰਬਰ 1872 ਈ. ਤੋਂ ਹੀ ਚੱਲ ਪਿਆ ਸੀ। ਭਾਵੇਂ ਸਤਿਗੁਰੂ ਜੀ ਦਾ ਭੇਜਿਆ ਹੋਇਆ ਪਹਿਲਾ ਖ਼ਤ ਜੋ 'ਗੋਪਾਲ ਸਿੰਘ ਅਤੇ ਬੁੱਧ ਸਿੰਘ' ਨੂੰ ਲਿਖਕੇ ਭੇਜਿਆ ਗਿਆ ਸੀ, ਪੰਜਾਬ ਸਰਕਾਰ ਨੇ ਸ੍ਰੀ ਭੈਣੀ ਸਾਹਿਬ ਨਹੀ ਸੀ ਦੇਣ ਦਿੱਤਾ ਪਰ ਨਵੰਬਰ 1872 ਨੂੰ ਮਹਾਰਾਜ ਬੁੱਧ ਸਿੰਘ ਜੀ ਦੇ ਭੇਜੇ ਗਏ ਖ਼ਤ ਦਾ ਅੰਗਰੇਜ਼ੀ ਅਨੁਵਾਦ ਰੰਗੂਨ ਵਿਖੇ ਸਤਿਗੁਰੂ ਰਾਮ ਸਿੰਘ ਜੀ ਨੂੰ ਪਹੁੰਚਾ ਦਿੱਤਾ ਗਿਆ ਸੀ ਅਤੇ ਇਸ ਖ਼ਤ ਦੇ ਉੱਤਰ ਵਿਚ ਸਤਿਗੁਰੂ ਜੀ ਦੇ ਲਿਖੇ ਫਰਵਰੀ 1873 ਈ. ਦੇ ਖ਼ਤ ਦਾ ਅਨੁਵਾਦ ਵੀ ਡੇਰੇ ਸ੍ਰੀ ਭੈਣੀ ਸਾਹਿਬ ਪਹੁੰਚਾ ਦਿੱਤਾ ਗਿਆ ਸੀ। ਇਸ ਤਰ੍ਹਾਂ ਕਈ ਵੇਰ ਸਰਕਾਰੀ ਤੌਰ ਦੇ ਪੱਤਰ ਆਉਂਦੇ ਜਾਂਦੇ ਰਹੇ ਸਨ।

ਅਦਨ ਭੇਜੇ ਗਏ ਦੋ ਕੂਕੇ ਕੈਦੀਆਂ, ਸੂਬਾ ਸਾਹਿਬ ਸਿੰਘ ਅਤੇ ਸੂਬਾ ਕਾਹਨ ਸਿੰਘ ਵਲੋਂ ਦਸੰਬਰ 1874 ਈ. ਦਾ ਲਿਖਿਆ ਪੱਤਰ ਜਨਵਰੀ 1875 ਨੂੰ ਰੰਗੂਨ ਸਤਿਗੁਰੂ ਜੀ ਨੂੰ ਪਹੁੰਚਾਇਆ ਗਿਆ ਸੀ ਅਤੇ ਇਸ ਦੇ ਜਵਾਬ ਵਿਚ ਸ੍ਰੀ ਸਤਿਗੁਰੂ ਜੀ ਵੱਲੋਂ ਇਹਨਾਂ ਸੂਬਿਆਂ ਨੂੰ, ਛੋਟੇ ਭਾਈ ਬੁੱਧ ਸਿੰਘ ਅਤੇ ਮੌਲਮੀਨ ਵਿਖੇ ਨਜ਼ਰਬੰਦ ਸੂਬਿਆਂ ਲੱਖਾ ਸਿੰਘ, ਜਵਾਹਰ ਸਿੰਘ ਅਤੇ ਬ੍ਰਹਮਾ ਸਿੰਘ ਨੂੰ ਪੱਤਰ ਲਿਖ ਕੇ ਸਰਕਾਰ ਨੂੰ ਦਿੱਤੇ ਸਨ ਤਾਂ ਜੋ ਇਹ ਠੀਕ ਥਾਵਾਂ ਤੇ ਭੇਜੇ ਜਾ ਸਕਣ। ਇਹਨਾਂ ਪੱਤਰਾਂ ਨੂੰ ਅਗੇ ਭੇਜਣ ਤੋਂ ਪਹਿਲਾਂ ਸੰਬੰਧਤ ਮਹਿਕਮੇ ਨੇ ਪੰਜਾਬ ਸਰਕਾਰ ਨੂੰ ਇਹਨਾਂ ਪੱਤਰਾਂ ਦੇ ਅੰਗਰੇਜ਼ੀ ਅਨੁਵਾਦ ਕਰਵਾ ਕੇ ਭੇਜੇ ਅਤੇ ਰਾਏ ਮੰਗੀ ਸੀ ਪਰ ਇਹਨਾਂ ਪੱਤਰਾਂ ਨੂੰ ਸੰਬੰਧਤ ਥਾਵਾਂ ਤੇ ਭੇਜਣ ਬਾਰੇ ਅਗਲੀ ਜਾਣਕਾਰੀ ਦਸਤਾਵੇਜ਼ਾਂ 'ਚੋਂ ਨਹੀਂ ਮਿਲਦੀ। ਜਾਪਦਾ ਹੈ ਕਿ ਇਹ ਪੱਤਰ ਸਰਕਾਰ ਨੇ ਅਗੇ ਨਹੀਂ ਭੇਜੇ।

ਦਸੰਬਰ 1876 ਈ. ਵਿਚ ਚੁਨਾਰ ਤੋਂ ਮਾਨ ਸਿੰਘ ਨੇ ਇਕ ਪੱਤਰ ਕਿਲ੍ਹੇ ਦੇ ਕਮਾਂਡੈਂਟ ਰਾਹੀਂ ਸਤਿਗੁਰੂ ਰਾਮ ਸਿੰਘ ਜੀ ਨੂੰ ਰੰਗੂਨ ਭੇਜਿਆ ਸੀ, ਜੋ ਉਹਨਾਂ

ਤੱਕ (ਅਨੁਵਾਦ) ਪਹੁੰਚਾ ਦਿੱਤਾ ਗਿਆ। ਏਸੇ ਪੱਤਰ ਦੇ ਜਵਾਬ ਵਿਚ ਸ੍ਰੀ ਸਤਿਗੁਰੂ ਜੀ ਵੱਲੋਂ ਫਰਵਰੀ 1877 ਈ. ਨੂੰ ਇਕ ਪੱਤਰ ਲਿਖ ਕੇ ਬਰਮਾ ਸਰਕਾਰ ਨੂੰ ਦਿੱਤਾ ਗਿਆ ਸੀ ਜੋ ਚੁਨਾਰ ਭੇਜ ਦਿੱਤਾ ਗਿਆ। ਚੁਨਾਰ ਕਿਲ੍ਹੇ ਦੇ ਕਮਾਂਡੈਂਟ ਨੇ ਸਤਿਗੁਰੂ ਜੀ ਦਾ ਇਹ ਪੱਤਰ ਮਾਨ ਸਿੰਘ ਨੂੰ ਦੇਣ ਦੀ ਬਜਾਏ ਲਾਟ ਪਾਸ ਕਲਕੱਤੇ ਭੇਜ ਦਿੱਤਾ ਅਤੇ ਨਾਲ ਇਹ ਵੀ ਲਿਖਿਆ ਕਿ ਕੈਦੀਆਂ ਨੂੰ ਇਕ ਦੂਜੇ ਬਾਰੇ ਪਤਾ ਨਹੀਂ ਲੱਗਣਾ ਚਾਹੀਦਾ ਕਿ ਉਹ ਕਿੱਥੇ ਕੈਦ ਹਨ ਅਤੇ ਆਪਸੀ ਖ਼ਤ-ਪਤਰੀ ਵੀ ਨਹੀਂ ਹੋਣੀ ਚਾਹੀਦੀ। ਇਸ ਪੱਤਰ ਕਰਕੇ ਸਤਿਗੁਰੂ ਜੀ ਅਤੇ ਹੋਰ ਕੂਕੇ ਰਾਜਸੀ ਕੈਦੀਆਂ ਬਾਰੇ ਪਹਿਲਾਂ ਹੋਈ ਖ਼ਤ-ਪੱਤਰੀ ਬਾਰੇ ਇਕ ਰਿਪੋਰਟ ਵੀ ਸਰਕਾਰ ਨੇ ਮੰਗਵਾ ਲਈ ਸੀ। ਪਰ ਫੇਰ ਵੀ ਕਦੇ ਕਦੇ ਖ਼ਤ-ਪੱਤਰ ਆਉਂਦੇ ਜਾਂਦੇ ਹੀ ਰਹੇ।

ਰਾਜਸੀ ਕੈਦੀਆਂ ਨੂੰ ਖ਼ਤ-ਪੱਤਰ ਕਰਨ ਦੀ ਆਗਿਆ ਨਹੀਂ ਸੀ ਹੁੰਦੀ ਇਸ ਲਈ ਉਹ ਆਪਣੇ ਕੋਲ ਕਲਮ-ਦਵਾਤ ਅਤੇ ਕਾਗਜ਼ ਵੀ ਨਹੀਂ ਸਨ ਰੱਖ ਸਕਦੇ। ਸਤਿਗੁਰੂ ਰਾਮ ਸਿੰਘ ਜੀ ਵੀ ਕਲਮ ਦਵਾਤ ਲੁਕਾ ਕੇ ਰੱਖਦੇ ਸਨ ਅਤੇ ਰੰਗੂਨ ਗੁਪਤ ਰੂਪ ਵਿਚ ਦਰਸ਼ਨ ਕਰਨ ਆਏ ਨਾਮਧਾਰੀ ਸਿੰਘਾਂ ਨੂੰ ਓਥੇ ਜਾਣਕਾਰੀ ਲੈਣ ਲਈ ਲਿਖੇ ਪੱਤਰਾਂ ਵਿਚ ਸਤਿਗੁਰੂ ਜੀ ਦੇ ਬੰਗਲੇ ਦੇ ਨੇੜੇ ਦੇ ਸਦਰ ਬਾਜ਼ਾਰ 'ਚੋਂ ਕਲਮਾਂ ਲੈ ਕੇ ਦੇਣ ਲਈ ਹੁਕਮ ਕੀਤਾ ਮਿਲਦਾ ਹੈ। ਏਸੇ ਤਰ੍ਹਾਂ ਜੋ ਨੌਕਰ ਸੀ ਸਤਿਗੁਰੂ ਜੀ ਪਾਸ, ਉਸ ਨੇ ਵੀ ਇਕ ਵਾਰੀ ਕਲਮ-ਦਵਾਤ ਸਰਕਾਰ ਨੂੰ ਪਕੜਾ ਕੇ ਇਨਾਮ ਲੈਣ ਦੀ ਸੋਚੀ ਸੀ। ਐਸਾ ਪ੍ਰਸੰਗ ਸਤਿਗੁਰੂ ਬਿਲਾਸ-ਭਾਗ ਦੋ ਦੇ ਪੰਨਾ 98 ਤੇ ਆਉਂਦਾ ਹੈ। ਪਰ ਫੇਰ ਵੀ ਮੌਲਮੀਨ, ਚੁਨਾਰ ਅਤੇ ਅਸੀਰਗੜ੍ਹ ਕੂਕੇ ਕੈਦੀਆਂ ਨੂੰ ਜਦੋਂ ਕਦੇ ਕੋਈ ਪੱਤਰ ਭੇਜਣ ਦੀ ਆਗਿਆ ਮਿਲਦੀ ਸੀ ਤਾਂ ਸੰਬੰਧਤ ਵਿਅਕਤੀ ਉੱਥੇ ਕੰਮ ਕਰਦੇ ਕਿਸੇ ਸਰਕਾਰੀ ਕਰਮਚਾਰੀ ਪਾਸੋਂ ਉਰਦੂ ਵਿਚ ਪੱਤਰ ਲਿਖਵਾ ਲੈਂਦੇ ਸਨ ਜਿਨ੍ਹਾਂ ਦਾ ਅੰਗਰੇਜ਼ੀ ਤਰਜਮਾ ਕਰਵਾਉਣਾ ਸਰਕਾਰ ਨੂੰ ਸੌਖਾ ਹੁੰਦਾ ਸੀ ਅਤੇ ਇਹੀ ਅੰਗਰੇਜ਼ੀ ਤਰਜਮਾ ਸੰਬੰਧਤ ਥਾਵਾਂ ਤੇ ਭੇਜਿਆ ਜਾਂਦਾ ਸੀ। ਸੂਬਾ ਹੁਕਮਾ ਸਿੰਘ, ਕਾਹਨ ਸਿੰਘ ਅਤੇ ਮਾਨ ਸਿੰਘ ਦੇ ਉਰਦੂ ਵਿਚ ਲਿਖਵਾਏ ਅਤੇ ਗੁਰਮੁਖੀ ਵਿਚ ਦਸਤਖ਼ਤ ਕੀਤੇ ਹੋਏ ਖ਼ਤਾਂ ਦੀ ਕਾਪੀ ਮੇਰੇ ਰਿਕਾਰਡ ਵਿਚ ਮੌਜੂਦ ਹੈ। ਸਤਿਗੁਰੂ ਰਾਮ ਸਿੰਘ ਜੀ ਨੇ ਰੰਗੂਨ ਆਏ ਭਗਵਾਨ ਸਿੰਘ ਨੂੰ ਲਿਖਣ ਵਾਲੀ ਸੱਮਗਰੀ ਬਾਜ਼ਾਰ ਤੋਂ ਲੈ ਕੇ ਦੇਣ ਲਈ ਜੋ 'ਪਰਚੀ' ਦਿੱਤੀ ਸੀ, ਉਸਨੂੰ 'ਕੂਕਾ ਮੂਵਮੈਂਟ-ਫਰੀਡਮ ਸਟ੍ਰਗਲ ਇਨ ਪੰਜਾਬ' ਪੁਸਤਕ ਦੇ ਪੰਨਾ 70 ਤੇ ਦੇਖਿਆ ਪੜ੍ਹਿਆ ਜਾ ਸ਼ਕਦਾ ਹੈ। ਏਸੇ ਤਰ੍ਹਾਂ ਕਾਗਜ਼ ਦੀ ਥੁੜ ਨੂੰ ਪੂਰਿਆਂ ਕਰਨ ਲਈ ਸਤਿਗੁਰੂ ਜੀ ਕਈ ਵਾਰ ਦਵਾਈ ਲਈ ਡਾਕਟਰ ਵਲੋਂ ਕਿਸੇ ਕੈਦੀ ਨੂੰ ਲਿਖੀ ਗਈ

'ਪਰਚੀ' ਨੂੰ ਵੀ ਲਿਖਣ ਲਈ ਵਰਤ ਲੈਂਦੇ ਸਨ (ਦੇਖੋ ਉਪਰੋਕਤ ਪੁਸਤਕ ਦਾ ਪੰਨਾ 47)।

## ਚੁਨਾਰ ਕਿਲ੍ਹੇ 'ਚੋਂ ਖ਼ਤ-ਪੱਤਰ

ਦਸੰਬਰ 1872 ਈ. ਨੂੰ ਚੁਨਾਰ ਕਿਲ੍ਹੇ ਵਿਚ ਭੇਜੇ ਗਏ ਕੂਕੇ ਕੈਦੀਆਂ, ਹੁਕਮਾ ਸਿੰਘ ਅਤੇ ਮਾਨ ਸਿੰਘ ਨੇ ਕੁਛ ਸਮਾਂ ਤਾਂ ਆਪਣੇ ਸਤਿਗੁਰੂ ਜੀ ਅਤੇ ਦੂਸਰੇ ਸਾਥੀਆਂ ਦੇ ਬਾਰੇ ਸਰਕਾਰੀ ਤੌਰ ਤੇ ਜਾਣਕਾਰੀ ਪ੍ਰਾਪਤ ਕਰਨ ਦਾ ਜਤਨ ਕੀਤਾ ਅਤੇ ਇਸ ਲਈ ਕਾਫੀ ਰੌਲਾ ਪਾਇਆ, ਪਰ ਫੇਰ ਵੀ ਉਹਨਾਂ ਨੂੰ, ਕੌਣ ਕਿੱਥੇ ਹੈ ਇਸ ਬਾਰੇ ਨਹੀਂ ਦੱਸਿਆ ਗਿਆ। ਜਾਪਦਾ ਹੈ ਫੇਰ ਇਹਨਾਂ ਰਾਜਸੀ ਕੈਦੀਆਂ ਨੇ ਆਪਣੇ ਵਸੀਲਿਆਂ ਰਾਹੀਂ ਪਤਾ ਲਗਾ ਹੀ ਲਿਆ ਸੀ ਕਿ ਸਤਿਗੁਰੂ ਰਾਮ ਸਿੰਘ ਜੀ ਰੰਗੂਨ ਵਿਚ ਸਨ, ਭਾਵੇਂ ਪ੍ਰਤੱਖ ਤੌਰ ਤੇ ਉਹ ਜ਼ਾਹਰ ਨਹੀਂ ਸਨ ਕਰਦੇ।

ਇਕ ਹੋਰ ਵੀ ਪਾਬੰਦੀ ਸੀ ਸਾਰੇ ਕੂਕੇ ਕੈਦੀਆਂ ਉੱਤੇ ਅਤੇ ਇਹ ਸੀ ਕਿ ਉਹਨਾਂ ਨਾਲ ਕਿਸੇ ਵੀ ਬਾਹਰਲੇ ਵਿਅਕਤੀ ਨੂੰ ਨਿਜੀ ਤੌਰ ਤੇ ਮਿਲਨ ਦੀ ਆਗਿਆ ਨਹੀਂ ਸੀ ਭਾਵੇਂ ਮਿਲਨ ਵਾਲਾ ਵਿਅੱਕਤੀ ਕਿੰਨਾ ਵੀ ਨੇੜੇ ਦਾ ਰਿਸ਼ਤੇਦਾਰ ਹੀ ਕਿਉਂ ਨਾ ਹੋਵੇ। ਏਸੇ ਲਈ ਸਰਕਾਰ ਨੇ ਸਤਿਗੁਰੂ ਰਾਮ ਸਿੰਘ ਦੀ 1875 ਈ. ਵਿਚ ਇਹ ਗੱਲ ਨਹੀਂ ਸੀ ਮੰਨੀ ਕਿ ਉਹਨਾਂ ਦੇ ਭਰਾ ਬੁੱਧ ਸਿੰਘ ਨੂੰ ਰੰਗੂਨ ਆ ਕੇ ਮਿਲਨ ਦਿੱਤਾ ਜਾਵੇ। 1875 ਈ. ਵਿਚ ਰੰਗੂਨ ਪਹੁੰਚੀ ਦਰਸ਼ਨ ਪਿਆਸੀ ਪ੍ਰੇਮੀ ਜੋੜੀ ਹਰਨਾਮ ਸਿੰਘ ਅਤੇ ਉਸਦੀ ਪਤਨੀ ਮਾਈ ਚੰਦੋ ਨੂੰ ਵੀ ਮਿਲਨ ਦੀ ਆਗਿਆ ਨਹੀਂ ਸੀ ਦਿੱਤੀ ਭਾਵੇਂ ਉਹਨਾਂ ਪਾਸ ਪੰਜਾਬ ਸਰਕਾਰ ਦੇ ਮਹਿਕਮੇ ਦਾ ਉਰਦੂ ਵਿਚ ਲਿਖਕੇ ਦਿੱਤਾ ਗਿਆ ਪਰਵਾਨਾ ਵੀ ਹੈ ਸੀ ਕਿ ਉਹ ਰੰਗੂਨ ਜਾ ਕੇ ਮਿਲਨ ਦੀ ਆਗਿਆ ਲੈਣ। ਪਰ ਫੇਰ ਵੀ ਇਸ ਸਿਦਕੀ ਜੋੜੀ ਨੇ ਪ੍ਰਤੱਖ ਤੌਰ ਤੇ ਤਾਂ ਨਹੀਂ, ਪਰ ਗੁਪਤ ਤੌਰ ਤੇ ਚੀਨੀ ਵਾਲੇ ਪਾਤਸ਼ਾਹ ਜੀ ਦੇ ਦਰਸ਼ਨ ਕਰਕੇ ਆਪਣੇ ਨੇਤਰਾਂ ਦੀ ਪਿਆਸ ਬੁਝਾ ਲਈ ਸੀ ਅਤੇ ਹੁਕਮਨਾਮਾ ਵੀ ਲੈ ਆਏ ਸਨ। 1883 ਈ. ਵਿਚ ਨਰੈਣ ਸਿੰਘ ਅਤੇ ਮਸਤਾਨ ਸਿੰਘ ਦੀ ਅਰਜ ਵੀ ਸਰਕਾਰ ਨੇ ਪ੍ਰਵਾਨ ਨਹੀਂ ਸੀ ਕੀਤੀ ਕਿ ਉਹਨਾਂ ਨੂੰ ਮਰਗੋਈ ਜਾ ਕੇ ਆਪਣੇ ਸਤਿਗੁਰੂ ਜੀ ਨੂੰ ਮਿਲਨ ਦਿੱਤਾ ਜਾਵੇ। ਇਸੇ ਆਧਾਰ ਤੇ ਹੀ ਚੁਨਾਰੀ ਕੂਕੇ ਕੈਦੀ ਮਾਨ ਸਿੰਘ ਦੀ ਪਤਨੀ ਜੀਵਨੀ ਨੂੰ 1875 ਈ. ਵਿਚ ਚੁਨਾਰ ਆਈ ਹੋਈ ਨੂੰ ਵੀ ਮਿਲਨ ਦੀ ਆਗਿਆ ਨਹੀਂ ਸੀ ਮਿਲੀ ਅਤੇ ਉਸ ਨੂੰ ਦੋ ਮਹੀਨੇ ਤੱਕ ਕਿਲ੍ਹੇ ਦੇ ਦਰਵਾਜ਼ੇ ਤੇ ਮਿਲਨ ਦੀ ਆਗਿਆ ਲਈ ਰੋਜ਼ ਬੈਠ ਥੱਕ ਹਾਰ ਕੇ ਵਾਪਸ ਆਪਣੇ ਪਿੰਡ ਮੁੜ ਜਾਣ ਤੇ ਮਜ਼ਬੂਰ ਹੋਣਾ ਪਿਆ ਸੀ।

ਜਾਪਦਾ ਹੈ ਕਿ ਇਹਨਾਂ ਚੁਨਾਰੀ ਕੈਦੀਆਂ ਨੇ ਹੁਣ ਆਪਣੇ ਵਸੀਲਿਆਂ ਰਾਹੀਂ ਜਾਣਕਾਰੀ ਪ੍ਰਾਪਤ ਕਰਨ ਦੇ ਅਸਿੱਧੇ ਤਰੀਕੇ ਨਾਲ ਜਤਨ ਆਰੰਭੇ ਸਨ ਅਤੇ ਉਹਨਾਂ ਦੀ ਬੇਸਬਰੀ 1874 ਈ. ਵਿਚ ਕੁਛ ਹੱਦ ਤੱਕ ਪੂਰੀ ਹੋ ਗਈ ਸੀ, ਕਿਉਂਕਿ ਇਸ ਤੋਂ ਪਹਿਲਾਂ ਜਤਨਾਂ ਦੇ ਬਾਵਜੂਦ ਜਦੋਂ ਉਹਨਾਂ ਨੂੰ ਕੋਈ ਖ਼ਬਰ ਨਹੀਂ ਸੀ ਮਿਲੀ ਤਾਂ ਉਹ ਇਸ ਨੂੰ 'ਰੱਬ ਦਾ ਭਾਣਾ' ਮੰਨ ਕੇ ਅਕਾਲ ਪੁਰਖ ਦੀ ਰਜ਼ਾ ਵਿਚ ਰਹਿਣ ਲੱਗ ਪਏ ਸਨ। ਕੂਕੇ ਕੈਦੀਆਂ ਵੱਲੋਂ ਜਾਣਕਾਰੀ ਪ੍ਰਾਪਤ ਕਰਨ ਦੀ ਵਿਆਕੁਲਤਾ ਬਾਰੇ ਚੁਨਾਰ ਦੀ ਇਕ ਫ਼ਾਈਲ ਵਿਚ ਦਰਜ ਹੈ - "On their first arrival here they (Man Singh and Hukma Singh - J.S.) repeatedly expressed eager anxiety on these points, and so long as they had hope, however distant, of some day communicating with Ram Singh, they remained exited and troublesome; whereas afterwards, in proportion as they have gradually despired of ever hearing of Ram Singh, they have become quite and resigned."

ਜਦੋਂ ਉਹ (ਕੂਕੇ ਕੈਦੀ) ਪਹਿਲੋਂ ਪਹਿਲ ਏਥੇ ਆਏ ਸਨ, ਉਹਨਾਂ ਨੇ ਬਾਰ-ਬਾਰ ਇਸ ਮਸਲੇ ਬਾਰੇ ਜਾਣਣ ਦਾ ਜਤਨ ਕੀਤਾ ਸੀ, ਅਤੇ ਜਦੋਂ ਤੱਕ ਉਹਨਾਂ ਨੂੰ ਕਿਸੇ ਸਮੇਂ ਵੀ (ਗੁਰੂ) ਰਾਮ ਸਿੰਘ ਨਾਲ ਖ਼ਤ-ਪੱਤਰ ਕਰਨ ਦੀ ਆਸ ਸੀ ਉਹ ਬੇਕਰਾਰ ਰਹੇ ਅਤੇ ਪਰੇਸ਼ਾਨ ਕਰਦੇ ਰਹੇ। ਬਾਅਦ ਵਿਚ ਹੌਲੀ ਹੌਲੀ ਜਦੋਂ (ਗੁਰੂ) ਰਾਮ ਸਿੰਘ ਬਾਰੇ ਪਤਾ ਲੱਗਣ ਤੋਂ ਨਿਰਾਸ ਹੋ ਗਏ ਤਾਂ (ਥੱਕ ਕੇ) ਸ਼ਾਂਤ ਹੋ ਗਏ।

## ਕਿਲ੍ਹੇ ਵਿਚ ਸਿੱਖ ਪਲਟਨ

1874 ਈ. ਵਿਚ ਇਕ ਸਿੱਖ ਪਲਟਨ 13 N.I. ਡਿਊਟੀ ਤੇ ਚੁਨਾਰ ਦੇ ਕਿਲ੍ਹੇ ਵਿਚ ਆਈ। ਇਹਨਾਂ ਫ਼ੌਜੀਆਂ ਨੂੰ ਵੀ ਕੂਕੇ ਕੈਦੀਆਂ ਨਾਲ ਮਿਲਨ ਦੀ ਆਗਿਆ ਨਹੀਂ ਸੀ ਭਾਵੇਂ ਉਹ ਸਾਮ੍ਹਣੇ ਹੀ ਕਿਉਂ ਨਾ ਫਿਰਦੇ ਹੋਣ। ਪਰ ਪੰਜਾਬ ਦਾ ਸਾਂਝਾ ਖੂਨ ਅਤੇ ਹਮ-ਵਤਨੀ ਹੋਣ ਕਰਕੇ ਸਿੱਖ ਫ਼ੌਜੀ ਅਤੇ ਕੂਕੇ ਸ਼ਾਹੀ ਕੈਦੀ ਆਪਸ ਵਿਚ ਕਦੇ-ਕਦੇ ਮੌਕਾ ਦੇਖਕੇ ਮਿਲਦੇ ਹੀ ਰਹੇ। ਗੁਪਤ ਰੂਪ ਵਿਚ 'ਜਾਣਕਾਰੀਆਂ' ਵੀ ਸਾਂਝੀਆਂ ਹੋਈਆਂ। 13 N.I. ਦੇ ਸਿੱਖ ਫ਼ੌਜੀਆਂ ਅਤੇ ਕੂਕੇ ਕੈਦੀਆਂ ਦੇ ਆਪਸ ਵਿਚ ਮਿਲਨ ਅਤੇ ਜਾਣਕਾਰੀਆਂ ਸਾਂਝੀਆਂ ਕਰਨ ਬਾਰੇ 1881 ਈ. ਦੀ ਚੁਨਾਰ ਕਿਲ੍ਹੇ ਬਾਰੇ ਇਕ ਫ਼ਾਈਲ ਵਿਚ ਇਸ ਤਰ੍ਹਾਂ ਦਰਜ ਹੈ - '1874 ਈ. ਵਿਚ ਜਦੋਂ ਇਕ ਸਿੱਖ ਡਿਟੈਚਮੈਂਟ 13 ਨੇਟਿਵ ਇੰਫੈਂਟਰੀ (ਚੁਨਾਰ) ਡਿਊਟੀ ਤੇ ਸੀ ਅਤੇ ਇਸ

ਦੇ ਕੁਛ ਸਿੱਖ (ਫੌਜੀ) ਚੁਨਾਰ ਕਿਲ੍ਹੇ ਵਿਚ ਕੈਦ ਦੋ ਕੂਕੇ ਕੈਦੀਆਂ ਨਾਲ ਗੁਪਤ ਰੂਪ ਵਿਚ ਸੰਵਾਦ ਕਰਦੇ ਰਹੇ।'

(in 1874 when a detach. the 13th N.I. was on duty at that Station, some men who were Sikhs, carried on a clandestive communication with two Kooka prisoners confined in the Fort State Prison at Chunar).

ਜਾਪਦਾ ਹੈ ਕਿ ਇਹਨਾਂ ਫੌਜੀਆਂ ਕੋਲੋਂ ਹੀ ਸੂਬਾ ਹੁਕਮਾ ਸਿੰਘ ਅਤੇ ਮਾਨ ਸਿੰਘ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਦੇ ਰੰਗੂਨ ਹੋਣ ਬਾਰੇ ਪਤਾ ਲੱਗਾ ਸੀ, ਤਾਂ ਹੀ ਕੁਛ ਸਮੇਂ ਬਾਅਦ 1876 ਈ. ਵਿਚ ਮਾਨ ਸਿੰਘ ਨੇ ਰੰਗੂਨ ਸਤਿਗੁਰੂ ਜੀ ਨੂੰ ਇਕ ਪੱਤਰ ਲਿਖਿਆ ਸੀ ਅਤੇ ਉਹ ਪੱਤਰ (ਅਨੁਵਾਦ) ਸਤਿਗੁਰੂ ਜੀ ਪਾਸ ਰੰਗੂਨ ਪੁੱਜ ਗਿਆ ਸੀ। ਏਸੇ ਪੱਤਰ ਦੇ ਉੱਤਰ ਵਿਚ ਸਤਿਗੁਰੂ ਜੀ ਨੇ ਮਾਨ ਸਿੰਘ ਨੂੰ ਜਿਹੜਾ ਪੱਤਰ ਲਿਖਿਆ ਸੀ, ਉਹ ਕਿਲ੍ਹੇ ਦੇ ਕਮਾਂਡੈਂਟ ਨੇ ਮਾਨ ਸਿੰਘ ਨੂੰ ਦੇਣ ਦੀ ਬਜਾਏ ਕਲਕੱਤੇ ਲਾਟ ਪਾਸ ਭੇਜ ਦਿੱਤਾ ਅਤੇ ਖ਼ਤ-ਪੱਤਰਾਂ ਬਾਰੇ ਮਸਲਾ ਖੜਾ ਹੋ ਗਿਆ ਸੀ।

ਫੌਜੀ ਸਿੱਖਾਂ ਨੂੰ ਜਦੋਂ ਕਿਲ੍ਹੇ ਦੇ ਅਫਸਰਾਂ ਨੇ ਕੂਕੇ ਕੈਦੀਆਂ ਨਾਲ ਮਿਲਦੇ ਦੇਖਿਆ ਤਾਂ ਉਹਨਾਂ ਨੇ ਉਸੇ ਸਮੇਂ ਉੱਪਰ ਅਫਸਰਾਂ ਨੂੰ ਲਿਖ ਕੇ ਸਿੱਖ ਫੌਜੀ ਟੁਕੜੀ ਨੂੰ ਚੁਨਾਰ ਤੋਂ ਬਦਲਾਅ ਦਿੱਤਾ ਸੀ। 1881 ਈ. ਵਿਚ ਇਕ ਵਾਰੀ ਫੇਰ 10ਵੀਂ ਨੇਟਿਵ ਜਾਟ ਕੰਪਨੀ ਦੀ ਚੁਨਾਰ ਕਿਲ੍ਹੇ ਵਿਚ ਤੈਨਾਤੀ ਦੇ ਹੁਕਮ ਹੋਏ ਸਨ ਪਰ ਕਮਾਂਡੈਂਟ ਚੁਨਾਰ ਨੇ 1874 ਈ. ਵਾਲੀ ਘਟਨਾ ਵਾਇਸਰਾਏ ਨੂੰ ਦੱਸ ਕੇ ਉਸ ਟੁਕੜੀ ਦੀ ਤੈਨਾਤੀ ਵੀ ਰੁਕਵਾ ਦਿੱਤੀ ਸੀ ਕਿਉਂਕਿ ਉਸ ਜਾਟ ਕੰਪਨੀ ਵਿਚ 21 ਸਿੱਖ ਫੌਜੀ ਵੀ ਸਨ। ਕਿੰਨਾ ਡਰ ਪਿਆ ਹੋਇਆ ਸੀ ਅੰਗਰੇਜ਼ ਸਰਕਾਰ ਨੂੰ ਕੂਕਿਆਂ ਦਾ।

ਪਿੱਛੇ ਦੱਸਿਆ ਗਿਆ ਹੈ ਕਿ ਕੂਕੇ ਸੂਬੇ ਕੈਦੀਆਂ 'ਚੋਂ ਮਾਨ ਸਿੰਘ ਨੇ ਸਭ ਤੋਂ ਜ਼ਿਆਦਾ ਖ਼ਤ ਆਪਣੇ ਪਰਵਾਰ ਵੱਲ ਲਿਖ ਭੇਜੇ ਸਨ ਅਤੇ ਉਹਨਾਂ ਦੇ ਜਵਾਬ ਵੀ ਆਏ ਸਨ। ਏਥੇ ਸਾਰੀਆਂ ਜਾਣਕਾਰੀਆਂ ਤਾਂ ਨਹੀਂ ਦਿੱਤੀਆਂ ਜਾ ਸਕਦੀਆਂ, ਪਰ ਉਸ ਵੱਲੋਂ ਲਿਖੇ ਗਏ ਇਕ-ਦੋ ਪੱਤਰਾਂ ਦਾ ਜ਼ਿਕਰ ਕੀਤਾ ਜਾ ਸਕਦਾ ਹੈ।

ਮਾਨ ਸਿੰਘ ਦਾ ਪਿੱਛੇ ਪਿੰਡ ਵਿਚ ਪ੍ਰਵਾਰ ਸੀ ਪਤਨੀ ਜੀਵਨੀ ਅਤੇ ਛੇ ਬੱਚੇ। 26 ਘੁਮਾਂ ਜ਼ਮੀਨ ਵੀ ਸੀ ਜੋ ਬਟਾਈ ਤੇ ਦਿੱਤੀ ਹੋਈ ਸੀ। ਸਸਮਾਨ ਸਿੰਘ ਦੇ ਲੜਕੇ ਮਾੜੀ ਸੰਗਤ ਵਿਚ ਪੈ ਗਏ ਅਤੇ ਸ਼ਰਾਬ ਪੀਣ ਲੱਗ ਪਏ। ਮਾਤਾ ਅਗਰ

ਰੋਕਦੀ ਸੀ ਤਾਂ ਉਹ ਆਪਣੀ ਮਾਤਾ ਦੇ ਆਖੇ ਵੀ ਨਹੀਂ ਸਨ ਲੱਗਦੇ। ਇਸ ਕਰਕੇ ਮਾਈ ਜੀਵਨੀ ਦੁਖੀ ਸੀ ਅਤੇ ਹੋਰ ਵੀ ਰਿਸ਼ਤੇਦਾਰੀਆਂ ਦੀਆਂ ਸਮੱਸਿਆਵਾਂ ਨੇ ਉਸ ਨੂੰ ਪਰੇਸ਼ਾਨ ਕੀਤਾ ਹੋਇਆ ਸੀ। ਉਸ ਨੂੰ ਆਪਣੇ ਪਤੀ ਮਾਨ ਸਿੰਘ ਬਾਰੇ ਕੁਛ ਵੀ ਨਹੀਂ ਸੀ ਪਤਾ ਕਿ ਉਸ ਨੂੰ ਕਿੱਥੇ ਰਖਿਆ ਹੋਇਆ ਹੈ ਅਤੇ ਕਿੰਨੇ ਚਿਰ ਲਈ ਰੱਖਿਆ ਹੋਇਆ ਹੈ। ਜੀਵਨੀ ਆਪਣਾ ਦੁੱਖ ਕਿਸ ਨਾਲ ਸਾਂਝਾ ਕਰਦੀ? ਉਹ ਚਾਹੁੰਦੀ ਸੀ ਕਿ ਅਗਰ ਉਸ ਦੇ ਪਤੀ ਮਾਨ ਸਿੰਘ ਬਾਰੇ ਕੁਛ ਪਤਾ ਲੱਗ ਜਾਵੇ ਤਾਂ ਉਹ ਉਸ ਨਾਲ ਘਰੇਲੂ ਹਾਲਾਤ ਬਾਰੇ ਵਿਚਾਰ ਵਟਾਂਦਰਾ ਕਰ ਸਕੇ।

## ਮਾਈ ਜੀਵਨੀ ਚੁਨਾਰ ਵਿਚ

ਸਾਲ 1875 ਈ. ਦੇ ਸ਼ੁਰੂ ਵਿਚ ਜੀਵਨੀ ਨੇ ਪੰਜਾਬ ਸਰਕਾਰ ਨੂੰ ਲਿਖਿਆ ਕਿ ਉਸ ਨੂੰ ਪਤੀ ਮਾਨ ਸਿੰਘ ਦੇ 'ਕਜ਼ਨ' ਨਾਲ ਚੁਨਾਰ ਜਾ ਕੇ ਮਾਨ ਸਿੰਘ ਕੂਕੇ ਕੈਦੀ ਨੂੰ ਮਿਲਨ ਦੀ ਇਜਾਜ਼ਤ ਦਿੱਤੀ ਜਾਵੇ (Jewani reqesting to see her husband alongwith her husband's cousin). ਪਰ ਸਰਕਾਰ ਵੱਲੋਂ ਉਸ ਨੂੰ ਕੋਈ ਜਵਾਬ ਨਹੀਂ ਮਿਲਿਆ। ਇਸ ਕਰਕੇ ਮਾਈ ਜੀਵਨੀ ਨੇ ਸਿੱਧੇ ਹੀ ਚੁਨਾਰ ਜਾ ਕੇ ਪਤੀ ਨਾਲ ਮੁਲਾਕਾਤ ਕਰਨ ਦਾ ਮਨ ਬਣਾ ਲਿਆ।

ਜਾਪਦਾ ਹੈ ਮਾਈ ਜੀਵਨੀ ਨੂੰ ਮਾਨ ਸਿੰਘ ਦੇ ਚੁਨਾਰ ਦੇ ਕਿਲ੍ਹੇ ਵਿਚ ਕੈਦ ਰੱਖੇ ਜਾਣ ਬਾਰੇ ਜਾਣਕਾਰੀ ਚੁਨਾਰ ਤੋਂ ਡਿਊਟੀ ਦੇ ਕੇ ਪੰਜਾਬ ਵਾਪਸ ਪਰਤੇ ਸਿੱਖ ਫੌਜੀਆਂ ਪਾਸੋਂ ਮਿਲੀ ਸੀ। ਕਿਉਂਕਿ ਇਹ ਫੌਜੀ ਮਾਨ ਸਿੰਘ ਅਤੇ ਹੁਕਮਾ ਸਿੰਘ ਨੂੰ ਚੁਨਾਰ ਵਿਚ ਮਿਲਦੇ ਰਹਿੰਦੇ ਸਨ ਅਤੇ ਜਦੋਂ ਉਹ ਵਾਪਸ ਆਏ ਸੁਭਾਵਕ ਹੀ ਉਹਨਾਂ ਨੂੰ ਮਾਨ ਸਿੰਘ ਨੇ ਘਰ ਸੈਦੋਕੀ ਜ਼ੁਬਾਨੀ ਸੁੱਖ-ਸੁਨੇਹਾ ਦੇਣ ਲਈ ਕਿਹਾ ਹੋਵੇਗਾ। ਤਾਂ ਹੀ ਚੁਨਾਰ ਤੋਂ ਫੌਜੀ ਟੁਕੜੀ ਦੀ ਵਾਪਸੀ ਤੋਂ ਥੋੜ੍ਹੇ ਸਮੇਂ ਬਾਅਦ ਹੀ ਮਾਈ ਜੀਵਨੀ ਨੇ ਚੁਨਾਰ ਜਾ ਪਤੀ ਮਾਨ ਸਿੰਘ ਨੂੰ ਮਿਲਨ ਦੀ ਇਜਾਜ਼ਤ ਦੇਣ ਬਾਰੇ ਸਰਕਾਰ ਨੂੰ ਅਰਜੀ ਲਿਖੀ ਸੀ। ਜਦੋਂ ਜੀਵਨੀ ਨੂੰ ਕੋਈ ਜਾਣਕਾਰੀ ਪੰਜਾਬ ਸਰਕਾਰ ਵੱਲੋਂ ਨਾ ਮਿਲੀ ਤਾਂ ਉਸਨੇ ਚੁਨਾਰ ਜਾ ਕੇ ਪਤੀ ਨਾਲ ਮੁਲਾਕਾਤ ਕਰਨ ਦਾ ਮਨ ਬਣਾ ਲਿਆ ਅਤੇ ਆਪਣੇ ਪਤੀ ਦੇ ਚਚੇਰੇ ਭਰਾ ਗੁਰਬਖਸ਼ ਸਿੰਘ ਨੂੰ ਅਨਜਾਣ ਥਾਂ ਤੇ ਸਹਾਇਤਾ ਅਤੇ ਮਦਦ ਲਈ ਨਾਲ ਲੈ ਲਿਆ।

ਅਗਲੀ ਸਾਰੀ ਕਹਾਣੀ ਮਾਈ ਜੀਵਨੀ ਦੇ ਦਲੇਰ ਹੌਸਲੇ ਅਤੇ ਹਿੰਮਤ ਵਾਲੀ ਔਰਤ ਹੋਣ ਨੂੰ ਬਿਆਨ ਕਰਦੀ ਹੈ। ਨਿਪਟ ਪੇਂਡੂ ਔਰਤ ਜੋ ਕਦੇ ਆਪਣੇ ਜ਼ਿਲ੍ਹੇ ਤੋਂ ਬਾਹਰ ਨਾ ਗਈ ਹੋਵੇ, ਉਸ ਦਾ ਲਗਪਗ 1200 ਕਿਲੋਮੀਟਰ ਦੂਰ ਜਾਣ

ਦਾ ਨਿਰਨਾ ਕਰ ਲੈਣਾ ਅਤੇ ਉਹ ਵੀ ਐਸੀ ਥਾਂ ਤੇ ਜਿਸ ਬਾਰੇ ਨਾ ਤਾਂ ਉਸ ਨੂੰ ਕੋਈ ਜਾਣਕਾਰੀ ਸੀ ਅਤੇ ਨਾ ਹੀ ਕਦੇ ਇਸ ਤੋਂ ਪਹਿਲੇ ਸੁਣਿਆ ਹੀ ਸੀ। ਰਹਿਣ ਠਹਿਰਨ ਦੇ ਬਾਰੇ ਕੋਈ ਪਤਾ ਨਹੀਂ, ਖ਼ਰਚ ਖੇਚਲ ਅਤੇ ਸਾਧਨਾਂ ਦੀ ਕਮੀ ਵੀ ਸੀ, ਪਰ ਇਕੋ ਹੀ ਹੌਸਲਾ ਸੀ ਜੋ ਉਸ ਨੂੰ ਲੈ ਜਾ ਰਿਹਾ ਸੀ, ਉਹ ਸੀ ਪਤੀ ਮਾਨ ਸਿੰਘ ਨਾਲ ਮੁਲਾਕਾਤ ਕਰਨ ਦਾ ਅਤੇ ਉਸ ਦਾ ਹਾਲ ਚਾਲ ਜਾਨਣਾ ਅਤੇ ਆਪਣੇ ਦੁੱਖ ਸਾਂਝੇ ਕਰਨ ਦਾ। ਸਭ ਔਕੜਾਂ ਨੂੰ ਪਿੱਛੇ ਛੱਡਦੀ ਹੋਈ ਮਾਈ ਜੀਵਨੀ ਚੁਨਾਰ ਜਾ ਪਹੁੰਚੀ - ਕਿਸ ਤਰ੍ਹਾਂ? ਕਹਿ ਨਹੀਂ ਸਕਦੇ। ਉਸ ਸਮੇਂ ਤਕ ਦਿੱਲੀ-ਇਲਾਹਾਬਾਦ-ਮੁਗਲਸਰਾਏ ਰੇਲਵੇ ਲਾਈਨ ਬਣੀ ਨਹੀਂ ਸੀ ਜਿਸ ਤੇ ਚੁਨਾਰ ਦਾ ਰੇਲਵੇ ਸਟੇਸ਼ਨ ਪੈਂਦਾ ਹੈ। ਨਿਸਚੇ ਹੀ ਜੀਵਨੀ ਪਹਿਲਾਂ ਬਨਾਰਸ ਗਈ ਹੋਵੇਗੀ। ਓਥੋਂ ਦੋ ਰਸਤੇ ਹੁੰਦੇ ਸਨ ਚੁਨਾਰ ਜਾਣ ਲਈ - ਇਕ ਤਾਂ ਕਿਸ਼ਤੀ ਰਾਹੀਂ ਅਤੇ ਦੂਸਰਾ ਕਿਸੇ ਗੱਡੇ ਅਥਵਾ ਟਾਂਗੇ ਰਾਹੀਂ ਹੀ ਚੁਨਾਰ, ਜੋ ਕਿ 30 ਕੁ ਕਿਲੋਮੀਟਰ ਪੈ ਜਾਂਦਾ ਹੈ, ਪਹੁੰਚੀ ਹੋਵੇਗੀ। ਅਜਕਲ ਮੁਗਲਸਰਾਇ ਵੱਲੋਂ ਦੀ ਸੜਕੀ ਰਸਤਾ ਚੁਨਾਰ ਜਾਂਦਾ ਹੈ ਜੋ ਘੱਟ ਭੀੜ ਵਾਲਾ ਹੈ ਅਤੇ ਇਸ ਪਾਸਿਓਂ ਦੀ ਬਨਾਰਸ (ਵਾਰਾਣਸੀ) ਤੋਂ ਚੁਨਾਰ 50 ਕਿਲੋਮੀਟਰ ਪੈਂਦਾ ਹੈ।

ਚੁਨਾਰ ਦੇ ਕਿਲ੍ਹੇ ਦੇ ਦਰਵਾਜ਼ੇ ਤੇ ਪਹੁੰਚ ਕੇ ਜੀਵਨੀ ਨੇ ਉੱਥੋਂ ਦੇ ਫੌਜੀ ਅਫਸਰ ਨੂੰ ਮਾਨ ਸਿੰਘ ਨਾਲ ਮੁਲਾਕਾਤ ਕਰਨ ਦੀ ਅਰਜ਼ੀ ਦਿੱਤੀ। ਬਿਨਾ ਕਿਸੇ ਪੂਰਵ ਸੂਚਨਾ ਦੇ ਰਾਜਸੀ ਕੈਦੀ ਨਾਲ ਮੁਲਾਕਾਤ ਲਈ ਉਸਦੇ ਰਿਸ਼ਤੇਦਾਰ ਦਾ ਆ ਜਾਣਾ ਕਿਲ੍ਹੇ ਦੇ ਕਮਾਂਡੈਂਟ ਲਈ ਵੀ ਪਰੇਸ਼ਾਨੀ ਦਾ ਸਬੱਬ ਸੀ ਕਿਉਂਕਿ ਕਮਾਂਡੈਂਟ ਨੂੰ ਹੱਕ ਨਹੀਂ ਸੀ ਕਿ ਉਹ ਕਿਸੇ ਐਸੇ ਕੈਦੀ ਨਾਲ ਉਸਦੇ ਰਿਸ਼ਤੇਦਾਰ ਨੂੰ ਮੁਲਾਕਾਤ ਕਰਨ ਦੀ ਆਗਿਆ ਦੇ ਦਿੰਦਾ। ਇਸ ਲਈ ਕਮਾਂਡੈਂਟ ਨੇ ਮਾਈ ਜੀਵਨੀ ਦੇ ਚੁਨਾਰ ਕਿਲ੍ਹੇ ਆ ਜਾਣ ਬਾਰੇ ਅਤੇ ਮੁਲਾਕਾਤ ਕਰਨ ਦੇਣ ਦੀ ਇਜਾਜ਼ਤ ਬਾਰੇ ਕਲਕੱਤੇ ਆਪਣੇ ਵੱਡੇ ਅਫਸਰਾਂ ਪਾਸ ਲਿਖ ਭੇਜਿਆ। ਹੁਣ ਜਿਨ੍ਹਾਂ ਚਿਰ ਕਮਾਂਡੈਂਟ ਨੂੰ ਓਧਰੋਂ ਜੀਵਨੀ ਨੂੰ ਮੁਲਾਕਤ ਕਰਨ ਦੇਣ ਦੀ ਇਜਾਜ਼ਤ ਦੇਣ ਅਥਵਾ ਨਾ ਦੇਣ ਦਾ ਪੱਤਰ ਨਾ ਆ ਜਾਂਦਾ, ਉਹ ਵੀ ਜੀਵਨੀ ਨੂੰ ਇਸ ਬਾਰੇ ਕੁਛ ਨਹੀਂ ਸੀ ਦੱਸ ਸਕਦਾ। ਜੀਵਨੀ ਨੂੰ ਇਹਨਾਂ ਗੱਲਾਂ ਦਾ ਪਤਾ ਨਹੀਂ ਸੀ ਕਿ ਰਾਜਸੀ ਕੈਦੀਆਂ ਨਾਲ ਮੁਲਾਕਾਤ ਕਰਨ ਦੀ ਆਗਿਆ ਨਹੀਂ ਹੁੰਦੀ। ਉਹ ਤਾਂ ਸਿਰਫ ਏਨਾ ਹੀ ਜਾਣਦੀ ਸੀ ਕਿ ਚੁਨਾਰ ਜਾ ਕੇ ਕਿਲ੍ਹੇ ਦੇ ਅਫਸਰ ਨੂੰ ਮੁਲਾਕਾਤ ਕਰਨ ਦੀ ਅਰਜ਼ੀ ਦੇ ਦੇਣ ਮਗਰੋਂ ਮੁਲਾਕਾਤ ਹੋ ਜਾਵੇਗੀ, ਪਰ ਇਸ ਤਰ੍ਹਾਂ ਹੋ ਨਾ ਸਕਿਆ।

ਮਾਈ ਜੀਵਨੀ ਰੋਜ਼ ਸਵੇਰੇ ਚੁਨਾਰ ਦੇ ਕਿਲ੍ਹੇ ਦੇ ਦਰਵਾਜ਼ੇ ਅੱਗੇ ਆ ਬੈਠਦੀ ਅਤੇ ਮੁਲਾਕਾਤ ਲਈ ਇਜਾਜ਼ਤ ਮਿਲਨ ਦੀ ਉਡੀਕ ਕਰਦੀ ਅਤੇ ਸ਼ਾਮ ਹੋਣ ਤੇ ਨਿਰਾਸ ਹੋ ਮੁੜ ਜਾਂਦੀ। ਓਧਰ ਕਲਕੱਤੇ ਵਾਲੇ ਲਾਟ ਨੇ ਪੰਜਾਬ ਦੇ ਲੈਫਟੀਨੈਂਟ ਗਵਰਨਰ ਨੂੰ ਸਾਰੇ ਹਾਲਾਤ ਦੱਸ ਕੇ ਉਸ ਦੀ ਰਾਏ ਮੰਗੀ ਕਿ ਮਾਨ ਸਿੰਘ ਕੂਕੇ ਕੈਦੀ ਦੀ ਪਤਨੀ ਨੂੰ ਮੁਲਾਕਾਤ ਕਰਨ ਦੀ ਆਗਿਆ ਦਿੱਤੀ ਜਾਵੇ ਕਿ ਨਾ। ਦਫਤਰੀ ਕਾਰਵਾਈ ਦੇ ਤਰੀਕੇ ਅਨੁਸਾਰ ਜਿਸ ਤਰ੍ਹਾਂ ਉਪਰੋਕਤ ਜੀਵਨੀ ਵਾਲੀ ਫਾਈਲ ਚੁਨਾਰ ਤੋਂ ਕਲਕੱਤੇ ਅਤੇ ਕਲਕੱਤੇ ਤੋਂ ਪੰਜਾਬ ਗਈ ਸੀ, ਉਸੇ ਹੀ ਤੰਰ੍ਹਾਂ ਵਾਪਸੀ ਜਵਾਬ ਆਉਣਾ ਸੀ।

## ਮੁਲਾਕਾਤ ਲਈ ਉਡੀਕ

ਮਾਈ ਜੀਵਨੀ ਰੋਜ਼ ਪਤੀ ਮਾਨ ਸਿੰਘ ਨਾਲ ਮੁਲਾਕਾਤ ਦੀ ਆਸ ਲਈ ਕਿਲ੍ਹੇ ਦੇ ਦਰਵਾਜ਼ੇ ਅੱਗੇ ਆ ਬੈਠਦੀ ਅਤੇ ਆਪਣੀ ਦਰਖ਼ਾਸਤ ਬਾਰੇ ਪੁੱਛਦੀ, ਪਰ ਕੋਈ ਕੁਛ ਨਾ ਦੱਸਦਾ। ਉਸ ਔਰਤ ਦੀ ਬੇਬਸੀ ਅਤੇ ਮਜ਼ਬੂਰੀ ਦਾ ਜ਼ਰਾ ਅਨੁਮਾਨ ਲਗਾਉਣ ਦਾ ਜਤਨ ਤਾਂ ਕਰੀਏ, ਆਪਣੇ ਘਰ ਤੋਂ 1200 ਕਿਲੋਮੀਟਰ ਦੂਰ ਅਨਜਾਣ ਥਾਂ ਤੇ ਉਹ ਔਰਤ ਕਿਸ ਤਰ੍ਹਾਂ ਸਮਾਂ ਬਿਤਾ ਰਹੀ ਹੋਵੇਗੀ, ਕਿਸ ਤਰ੍ਹਾਂ ਗੁਜ਼ਾਰਾ ਕਰਦੀ ਹੋਵੇਗੀ, ਕਿੱਥੇ ਰਹਿੰਦੀ ਹੋਵੇਗੀ ਅਤੇ ਐਸੇ ਹਾਲਾਤ ਵਿਚ ਖ਼ਰਚ ਕਿੱਥੋਂ ਕਰਦੀ ਹੋਵੇਗੀ, ਜਦੋਂ ਕਿ ਮੁਲਾਕਾਤ ਦੀ ਇਜਾਜ਼ਤ ਦੀ ਉਡੀਕ ਕਰਦਿਆਂ ਦੋ ਮਹੀਨੇ ਲੰਘ ਰਹੇ ਸਨ, ਪਰ ਫੇਰ ਵੀ ਕੁਛ ਪੱਲੇ ਨਹੀਂ ਸੀ ਪੈ ਰਿਹਾ। ਏਸ ਤੋਂ ਵੀ ਵੱਡੀ ਬਦਕਿਸਮਤੀ ਦੀ ਗੱਲ ਇਹ ਸੀ ਕਿ ਕਿਲ੍ਹੇ ਦੇ ਦਰਵਾਜ਼ੇ ਤੋਂ ਮਸਾਂ ਦੋ ਸੌ ਕੁ ਗਜ਼ ਅੰਦਰ ਉਸਦੇ ਪਤੀ ਮਾਨ ਸਿੰਘ ਨਜ਼ਰਬੰਦ ਸਨ ਅਤੇ ਦਿਨੇ ਕੈਦਗਾਹ ਤੋਂ ਬਾਹਰ ਘੁੰਮ ਫਿਰ ਵੀ ਸਕਦੇ ਸਨ; ਪਰ ਨਾ ਤਾਂ ਜੀਵਨੀ ਨੂੰ ਪਤੀ ਦੀ ਕੈਦਗਾਹ ਬਾਰੇ ਪਤਾ ਸੀ ਅਤੇ ਨਾ ਹੀ ਮਾਨ ਸਿੰਘ ਨੂੰ ਹੀ ਪਤਾ ਸੀ ਕਿ ਉਸ ਦੀ ਪਤਨੀ ਜੀਵਨੀ ਕਿਲ੍ਹੇ ਦੇ ਦਰਵਾਜ਼ੇ ਅੱਗੇ ਦੋ ਮਹੀਨਿਆਂ ਤੋਂ ਰੋਜ਼ ਉਸ ਨਾਲ ਮੁਲਾਕਾਤ ਦੀ ਇਜ਼ਾਜਤ ਦੀ ਉਡੀਕ ਵਿਚ ਆ ਬੈਠਦੀ ਹੈ। ਉਸ ਬੇਬਸ ਅਤੇ ਕਿਸਮਤ ਦੀ ਮਾਰੀ ਔਰਤ ਨੇ ਦੋ ਮਹੀਨੇ ਕੜਾਕੇ ਦੀਆਂ ਧੁੱਪਾਂ ਅਤੇ ਬਰਸਾਤਾਂ ਵੀ ਸਿਰ ਤੇ ਝੱਲੀਆਂ, ਔਖੀ ਹੋਈ, ਪਰ ਫੇਰ ਵੀ ਪੱਲੇ ਕੁਛ ਨਾ ਪਿਆ। ਮੁਲਾਕਾਤ ਦੀ ਉਡੀਕ ਕਰਦਿਆਂ ਕਰਦਿਆਂ ਦੋ ਮਹੀਨੇ ਲੰਘ ਗਏ ਅਤੇ ਅਜੇ ਵੀ ਕੋਈ ਆਸ ਨਹੀਂ ਸੀ ਨਜ਼ਰ ਆ ਰਹੀ। ਜਿਸ ਦਰਵਾਜ਼ੇ ਅਗੇ ਜੀਵਨੀ ਰੋਜ਼ ਆ ਕੇ ਬੈਠਦੀ ਹੁੰਦੀ ਸੀ, ਏਸੇ ਦਰਵਾਜ਼ੇ ਤੇ ਹੀ ਮਹਾਰਾਣੀ ਜਿੰਦਾ ਦਾ ਉਸ ਦੇ ਫਰਾਰ ਹੋ ਜਾਣ ਬਾਰੇ ਜਾਣਕਾਰੀ ਦੇਣ ਵਾਲਾ ਪੱਤਰ ਰੱਖਿਆ ਗਿਆ ਸੀ।

ਦੋ ਮਹੀਨੇ ਲਗਾਤਾਰ ਇੰਤਜ਼ਾਰ ਕਰਨ ਤੋਂ ਬਾਅਦ ਨਿਰਾਸ ਹੋ ਕੇ ਜੀਵਨੀ ਵਾਪਸ ਮੁੜਨ ਦੀ ਸੋਚਣ ਲੱਗੀ। ਉਸ ਪਾਸ ਗੁਜ਼ਾਰੇ ਲਈ ਖ਼ਰਚ ਵੀ ਨਹੀਂ ਸੀ ਰਹਿ ਗਿਆ ਅਤੇ ਉਸ ਦੇ ਹਾਲਾਤ ਵੀ ਬਦਤਰ ਹੋਈ ਜਾ ਰਹੇ ਸਨ। ਜੀਵਨੀ ਨੂੰ ਮੁਲਾਕਾਤ ਕਰਨ ਦੀ ਉਮੀਦ ਬਣਦੀ ਨਹੀਂ ਸੀ ਦਿਸ ਰਹੀ। ਹੋਰ ਕਿੰਨਾ ਚਿਰ ਉਹ ਉਡੀਕ ਕਰਦੀ? ਹਾਰ ਕੇ ਟੁੱਟੇ ਹੋਏ ਦਿਲ ਨਾਲ ਅੱਥਰੂ ਭਰੇ ਨੇਤਰ ਲੈ ਕੇ ਮਾਈ ਜੀਵਨੀ ਵਾਪਸ ਮੁੜ ਪਈ ਅਤੇ ਬਨਾਰਸ ਹੁੰਦੇ ਹੋਏ ਆਪਣੇ ਪਿੰਡ ਨੂੰ ਆ ਗਈ।

## ਹਾਏ ਬਦਨਸੀਬੀ

ਇਸ ਤਰਹਿ ਡੂਬਨੇ ਕਾ ਹੋਤਾ ਨਾ ਯੂੰ ਮਲਾਲ।
ਮੁਸ਼ਕਿਲ ਯਹ ਥੀ ਕਿ ਜਾਹਿਲ ਕਰੀਬ ਥਾ।

ਇਹਨਾਂ ਪੰਕਤੀਆਂ ਦੇ ਭਾਵ ਬਦਨਸੀਬ ਜੀਵਨੀ ਤੇ ਵੀ ਲਾਗੂ ਹੁੰਦੇ ਹਨ। ਚੁਨਾਰ ਦੇ ਕਮਾਂਡੈਂਟ ਨੇ ਜਿਸ ਦਫਤਰੀ ਤਰੀਕੇ ਨਾਲ ਜੀਵਨੀ ਦੀ ਅਰਜੀ ਭੇਜੀ ਸੀ, ਉਸ ਦਾ ਜਵਾਬ ਵੀ ਉਸੇ ਤਰੀਕੇ ਨਾਲ ਹੀ ਆਇਆ। ਪੰਜਾਬ ਤੋਂ ਫਾਈਲ ਵਾਪਸ ਕਲਕੱਤੇ ਲਾਟ ਪਾਸ ਵਾਪਸ ਗਈ ਅਤੇ ਓਥੋਂ ਚੁਨਾਰ ਪੁੱਜੀ। 19 ਜੁਲਾਈ 1875 ਈ. ਨੂੰ ਹੋਮ ਡਿਪਾਰਟਮੈਂਟ ਵੱਲੋਂ ਮੁਲਾਕਾਤ ਦੀ ਬਾ-ਸ਼ਰਤ ਆਗਿਆ ਦੇਣ ਦਾ ਪੱਤਰ ਚੁਨਾਰ ਕਮਾਂਡੈਂਟ ਪਾਸ ਆ ਪੁੱਜਾ। ਇਸ ਵਿਚ ਲਿਖਿਆ ਸੀ ਕਿ ਕੈਦੀਆਂ ਨਾਲ ਮੁਲਾਕਾਤ ਦੀ ਆਗਿਆ ਦੇਣੀ ਠੀਕ ਨਹੀਂ ਹੈ। ਪਰ ਫੇਰ ਵੀ ਜੀਵਨੀ ਨੂੰ ਮਾਨ ਸਿੰਘ ਕੈਦੀ ਨਾਲ ਮੁਲਾਕਾਤ ਦੀ ਆਗਿਆ ਕੇਵਲ ਇਸ ਸ਼ਰਤ ਤੇ ਦਿੱਤੀ ਜਾਵੇ ਕਿ ਉਹਨਾਂ ਦੋਹਾਂ ਦੀ ਮੁਲਾਕਾਤ ਸਮੇਂ ਮੁਲਾਕਾਤੀਆਂ ਦੀ ਬੋਲੀ ਜਾਨਣ ਵਾਲਾ ਭਰੋਸੇਮੰਦ ਆਦਮੀ ਉਥੇ ਹਾਜ਼ਰ ਹੋਵੇ। ਪੱਤਰ ਦੀ ਇਬਾਰਤ ਸੀ – 'Musammat Jiwani should not be allowed to have an interview with her husband Man Singh, a Kooka prisoner at Chunar, except in the presence of some trust-worthy person acquainted with the dialect in which the husband and the wife may converse.' ਇਸ ਦੇ ਨਾਲ ਨਾਲ ਇਹ ਹਿਦਾਇਤ ਵੀ ਦਿੱਤੀ ਗਈ ਸੀ ਕਿ ਬਿਨਾ ਅਧਿਕਾਰ ਦੇ ਵਿਅਕਤੀਆਂ ਨੂੰ ਚੁਨਾਰ ਆਉਣ ਤੋਂ ਰੋਕਿਆ ਜਾਵੇ ('unaccredited persons should be prevented from coming to Chunar.').

ਹਾਏ-ਕੈਸਾ ਬਦ-ਨਸੀਬੀ ਵਾਲਾ ਸਮਾਂ ਬਣ ਗਿਆ ਸੀ। ਜੀਵਨੀ ਦੀ ਵਾਪਸੀ ਤੋਂ ਕੁਛ ਹੀ ਦਿਨਾਂ ਬਾਅਦ ਮੁਲਾਕਾਤ ਦੀ ਇਜਾਜ਼ਤ ਆ ਗਈ ਸੀ, ਪਰ

ਹੁਣ ਇਸ ਦਾ ਕੀ ਅਰਥ ਰਹਿ ਗਿਆ ਸੀ? ਬਨਾਰਸ ਤੋਂ ਵਾਪਸ ਜਾਂਦੀ ਹੋਈ ਮਾਈ ਜੀਵਨੀ ਦੇ ਦਿਲ ਨੂੰ ਕੋਈ ਫਰੋਲ ਕੇ ਦੇਖਦਾ ਉਸ ਤੇ ਕੀ ਬੀਤ ਰਹੀ ਸੀ। ਰੋ ਰਿਹਾ ਸੀ ਉਸਦਾ ਦਿਲ। ਕੀ ਕੋਈ ਜੀਵਨੀ ਦੀ ਬੇਬਸੀ ਅਤੇ ਉਸਦੀ ਪੀੜ ਨੂੰ ਸਮਝਣ ਦਾ ਜਤਨ ਕਰੇਗਾ? ਵਾਪਸ ਮੁੜਦਿਆਂ ਹੋਇਆਂ ਉਸ ਕੋਲ ਪਤੀ ਨਾਲ ਮੁਲਾਕਾਤ ਵਾਲਾ ਹੌਸਲਾ ਵੀ ਨਹੀਂ ਸੀ। ਜਨਵਰੀ 1872 ਤੋਂ ਬਾਅਦ ਮਾਈ ਜੀਵਨੀ ਪੰਦਰਾਂ ਸਾਲਾਂ ਬਾਅਦ ਅਤੇ ਚੁਨਾਰ ਤੋਂ ਬੈਰੰਗ ਮੁੜ ਆਉਣ ਤੋਂ ਬਾਰ੍ਹਾਂ ਸਾਲਾਂ ਬਾਅਦ 1887 ਵਿਚ ਹੀ ਆਪਣੇ ਪਤੀ ਮਾਨ ਸਿੰਘ ਦੇ ਦਰਸ਼ਨ ਕਰ ਸਕੀ ਸੀ, ਮਿਲ ਸਕੀ ਸੀ ਜਦੋਂ ਫਰਵਰੀ 1887 ਈ. ਵਿਚ ਮਾਨ ਸਿੰਘ ਰਿਹਾ ਹੋ ਕੇ ਘਰ ਵਾਪਸ ਆ ਗਿਆ ਸੀ।

## ਮਾਈ ਜੀਵਨੀ ਅਤੇ ਮਾਨ ਸਿੰਘ ਦੇ ਪੱਤਰ

ਮਾਨ ਸਿੰਘ ਵੱਲੋਂ ਸਤਿਗੁਰੂ ਰਾਮ ਸਿੰਘ ਜੀ ਨੂੰ ਭੇਜੇ ਗਏ ਪੱਤਰਾਂ ਬਾਰੇ ਸੰਖੇਪ ਵੇਰਵਾ ਅਤੇ ਜ਼ਿਕਰ ਪਿੱਛੇ ਕੀਤਾ ਜਾ ਚੁੱਕਾ ਹੈ। ਜਦੋਂ ਜੀਵਨੀ ਚੁਨਾਰ ਤੋਂ ਬਿਨਾ ਆਪਣੇ ਪਤੀ ਮਾਨ ਸਿੰਘ ਨੂੰ ਮਿਲੇ ਵਾਪਸ ਪਿੰਡ ਆ ਗਈ ਤਾਂ ਉਸਨੂੰ ਚੰਗੀ ਤਰ੍ਹਾਂ ਸਮਝ ਆ ਚੁੱਕੀ ਸੀ ਕਿ ਫਿਰੰਗੀ ਉਸ ਨੂੰ ਮਾਨ ਸਿੰਘ ਨਾਲ ਮੁਲਾਕਾਤ ਕਰਨ ਨਹੀਂ ਦੇਵੇਗਾ ਅਤੇ ਇਸ ਤੋਂ ਬਾਅਦ ਇੱਕੋ ਹੀ ਰਸਤਾ ਬਚਿਆ ਸੀ ਖ਼ਤ-ਪੱਤਰ ਕਰਨ ਦਾ। ਹੁਣ ਉਹਨਾਂ ਨੇ ਇਸ ਤਰ੍ਹਾਂ ਹੀ ਕਰਨ ਦਾ ਮਨ ਬਣਾ ਲਿਆ।

ਸਾਲ 1877 ਈ. ਤੋਂ ਜੀਵਨੀ ਦੇ ਮਾਨ ਸਿੰਘ ਨੂੰ ਅਤੇ ਮਾਨ ਸਿੰਘ ਦੇ ਜੀਵਨੀ ਨੂੰ ਲਿਖੇ ਪੱਤਰਾਂ ਦਾ ਵੇਰਵਾ ਸਰਕਾਰੀ ਦਸਤਾਵੇਜ਼ਾਂ ਵਿਚ ਦਰਜ ਮਿਲਦਾ ਹੈ ਜੋ ਸਰਕਾਰ ਦੀ ਮਾਰਫਤ ਹੀ ਇਕ ਦੂਸਰੇ ਕੋਲ ਪਹੁੰਚੇ ਸਨ। ਇਸ ਤਰ੍ਹਾਂ ਦੇ ਕਈ ਖ਼ਤ-ਪੱਤਰਾਂ 'ਚੋਂ ਵੰਨਗੀ ਦੇ ਤੌਰ 'ਤੇ ਇਕ ਦੋ ਪੱਤਰਾਂ ਦੀ ਹੀ ਜਾਣਕਾਰੀ ਏਥੇ ਦੇ ਰਿਹਾ ਹਾਂ ਜਿਨ੍ਹਾਂ ਤੋਂ ਇਹਨਾਂ ਦੋਹਾਂ ਜੀਆਂ, ਪਤੀ-ਪਤਨੀ, ਦੀ ਮਾਨਸਿਕਤਾ ਅਤੇ ਘਰੇਲੂ ਹਾਲਾਤਾਂ ਦੀ ਚੰਗੀ ਜਾਣਕਾਰੀ ਪ੍ਰਾਪਤ ਹੁੰਦੀ ਹੈ। ਕੁਛ ਪੱਤਰਾਂ ਦੇ ਅਨੁਵਾਦ ਹੀ ਉਪਲੱਬਧ ਹਨ ਅਤੇ ਮੂਲ ਉਲੱਥੇ ਸੰਬੰਧਤ ਜਨਾਂ ਪਾਸ ਚਲੇ ਗਏ ਸਨ। ਸਰਕਾਰੀ ਰਿਕਾਰਡਾਂ ਵਿਚ ਬਹੁਤ ਸਾਰੀਆਂ ਫਾਈਲਾਂ ਮੁਹੱਈਆ ਨਹੀਂ ਹਨ ਅਤੇ ਕੁਛ ਦੀ ਜਾਣਕਾਰੀ ਸਿਰਫ 'ਇੰਡੈਕਸ' (ਵਿਸ਼ੇ-ਸੂਚੀ) ਤੋਂ ਹੀ ਮਿਲਦੀ ਹੈ। ਮੇਰੀ ਜਾਣਕਾਰੀ ਵਿਚ 1877, 1878 ਅਤੇ 1882 ਈ. ਅਤੇ ਇਸ ਤੋਂ ਬਾਅਦ ਦੇ ਵੀ ਪੱਤਰਾਂ ਦੇ ਥੋੜੇ ਵੇਰਵੇ ਮਿਲਦੇ ਹਨ। ਖ਼ਤ-ਪੱਤਰਾਂ ਦਾ ਇਹ ਸਿਲਸਿਲਾ 1886 ਈ. ਤੱਕ ਚਲਦਾ ਰਿਹਾ ਅਤੇ 1887 ਸਾਲ ਦੇ ਸ਼ੁਰੂ ਵਿਚ ਮਾਨ ਸਿੰਘ ਰਿਹਾ ਹੋ ਕੇ ਵਾਪਸ ਘਰ ਪਹੁੰਚ ਗਿਆ ਸੀ ਅਤੇ ਇਸ ਦੇ ਨਾਲ ਹੀ ਖ਼ਤ-ਪੱਤਰਾਂ ਦਾ ਸਿਲਸਿਲਾ ਖ਼ਤਮ ਹੋ ਗਿਆ।

ਮਾਈ ਜੀਵਨੀ ਦੇ ਅਕਤੂਬਰ 1882 ਈ. ਵਿਚ ਮਾਨ ਸਿੰਘ ਨੂੰ ਲਿਖੇ ਪੱਤਰ ਦੇ ਅੰਗਰੇਜ਼ੀ ਤਰਜ਼ਮੇ ਨੂੰ ਫੇਰ ਤੋਂ ਗੁਰਮੁਖੀ ਵਿਚ ਲਿਖ ਕੇ ਪਾਠਕਾਂ ਦੀ ਜਾਣਕਾਰੀ ਲਈ ਏਥੇ ਦੇ ਰਿਹਾ ਹਾਂ।

ਲਿਫਾਫੇ ਉੱਤੇ -

ਮੇਰੇ ਪਤੀ ਮਾਨ ਸਿੰਘ ਕੂਕੇ ਵਾਸਤੇ, ਜੋ ਚੁਨਾਰ ਦੇ ਕਿਲ੍ਹੇ, ਜ਼ਿਲ੍ਹਾ ਬਨਾਰਸ ਵਿਚ ਕੈਦ ਹੈ।

ਭੇਜਣ ਵਾਲੀ -

ਮਾਈ ਜੀਵਨੀ, ਮਾਨ ਸਿੰਘ ਸੈਦੋਕੀ ਦੀ ਪਤਨੀ, ਥਾਣਾ ਨਿਹਾਲ ਸਿੰਘ ਵਾਲਾ, ਜ਼ਿਲ੍ਹਾ ਫਿਰੋਜ਼ਪੁਰ। ਮਿਤੀ 26 ਅਕਤੂਬਰ 1882.

ਲਿਖਤਮ ਗੁਰਬਖਸ਼ ਸਿੰਘ ਅਤੇ ਮਾਨ ਸਿੰਘ ਦੀ ਪਤਨੀ ਜੀਵਨੀ ਵੱਲੋਂ ਭਾਈ ਮਾਨ ਸਿੰਘ ਨੂੰ ਵਾਹਿਗੁਰੂ ਜੀ ਕੀ ਫਤਹ ਉਪਰੰਤ ਬੇਨਤੀ ਹੈ ਕਿ ਹੁਣ ਤੱਕ ਅਸੀਂ ਸਭ ਠੀਕ ਠਾਕ ਹਾਂ ਅਤੇ ਤੁਹਾਡੀ ਸਲਾਮਤੀ ਦੀ ਅਰਦਾਸ ਪਰਮਾਤਮਾ ਪਾਸੋਂ (ਨੇਕ) ਮੰਗਦੇ ਹਾਂ ਜੀ। ਸੁੰਦਰ ਸਿੰਘ ਅਤੇ ਪਾਖਰ ਸਿੰਘ ਠੀਕ ਠਾਕ ਹਨ। ਸਾਡੇ ਪਾਸ ਗੁਜ਼ਾਰੇ ਲਾਇਕ ਅੰਨ-ਪਾਣੀ ਹੈ ਅਤੇ ਇਸ ਸਾਲ ਫਸਲ ਵੀ ਠੀਕ ਹੋਈ ਹੈ, ਤੁਸੀਂ ਚਿੰਤਾ ਨਹੀਂ ਕਰਨੀ। ਸ਼ਾਇਦ ਤੁਹਾਨੂੰ ਚਤਰ ਸਿੰਘ ਦੇ ਚਲਾਣੇ ਬਾਰੇ ਪਤਾ ਲੱਗ ਗਿਆ ਹੋਵੇਗਾ। ਉਸ ਦੀ ਵਿਧਵਾ ਦੇ ਪੇਕੇ ਵਾਲੇ ਆਪਣੀ ਲੜਕੀ ਦਾ ਮੁੜ ਵਿਆਹ ਕਰਨ ਦੀ ਸੋਚਦੇ ਹਨ ਅਤੇ ਅਸੀਂ ਉਹਨਾਂ ਨੂੰ ਇਸ ਤਰ੍ਹਾਂ ਕਰਨ ਤੋਂ ਰੋਕ ਨਹੀਂ ਸਕਦੇ। ਅਗਰ ਤੁਸੀਂ ਸਰਕਾਰ ਦੇ ਸਹਿਯੋਗ ਨਾਲ ਕੁਛ ਕਰ ਸਕਦੇ ਹੋ ਤਾਂ ਠੀਕ ਹੈ, ਨਹੀਂ ਤਾਂ ਸਾਡਾ ਕੋਈ ਜ਼ੋਰ ਨਹੀਂ ਹੈ ਇਸ ਮਸਲੇ ਤੇ। ਪਿੱਛੋਂ ਵਿਖੇ ਹੁਕਮਾ ਸਿੰਘ ਦੇ ਪਰਵਾਰ ਵਿਚ ਸਭ ਠੀਕ ਠਾਕ ਹੈ। (ਇਸ ਤੋਂ ਅੱਗੇ ਖ਼ਤ ਮਾਈ ਜੀਵਨੀ ਵੱਲੋਂ ਲਿਖਵਾਇਆ ਗਿਆ) ਤੁਹਾਡਾ ਪੁੱਤਰ ਗ੍ਰੰਥ ਸਾਹਿਬ ਦੀ ਪੜ੍ਹਾਈ ਪੂਰੀ ਕਰ ਚੁੱਕਾ ਹੈ। ਪਾਖਰ ਅਤੇ ਸੁੰਦਰ ਮੇਰੇ ਆਖੇ ਵਿਚ ਨਹੀਂ ਚੱਲਦੇ ਅਤੇ ਇਸ ਬਾਰੇ ਮੈਂ ਦੋਹਾਂ ਦੇ ਵਿਹਾਰ ਨਾਲ ਸੰਤੁਸ਼ਟ ਨਹੀਂ ਹਾਂ। ਤੁਸੀਂ ਜਿਸ ਤਰ੍ਹਾਂ ਕਹੋਗੇ ਮੈਂ ਉਸੇ ਤਰ੍ਹਾਂ ਹੀ ਕਰਾਂਗੀ। ਕਿਉਂਕਿ ਉਹ ਮੇਰੇ ਆਖੇ ਵਿਚ ਨਹੀਂ ਚੱਲਦੇ, ਉਹਨਾਂ ਨੂੰ ਮੇਰੇ ਲਈ ਹੋਰ ਬਰਦਾਸ਼ਤ ਕਰਨਾ

ਔਖਾ ਹੈ। ਜਦੋਂ ਤੁਸੀਂ ਬੁਲਾਵੋਗੇ, ਮੈਂ (ਚੁਨਾਰ) ਆ ਜਾਵਾਂਗੀ।

ਘਾਨਾ ਦੇ ਜੀਤਾ ਸਿੰਘ ਦੀ ਵਿਧਵਾ ਅਤੇ ਰਾਮੀ ਦਾ ਸਹੁਰਾ, ਜਿਨ੍ਹਾਂ ਪਾਸੋਂ ਤੁਸੀਂ ਘੋੜੀ ਲਿਆਏ ਸੀ ਅਤੇ ਉਹ ਮਰ ਗਈ ਸੀ, ਉਸਦੀ ਕੀਮਤ ਮੰਗਦੇ ਹਨ। ਬੇਟੀ ਰਾਮੀ ਅਤੇ ਜੀਤਾ ਸਿੰਘ ਦੋਵੇਂ ਅਤੇ ਉਸਦਾ ਸਹੁਰਾ ਚੜ੍ਹਾਈ ਕਰ ਗਏ ਹਨ। ਜੀਤੇ ਦੀ ਵਿਧਵਾ ਘੋੜੀ ਦੀ ਕੀਮਤ ਮੰਗਦੀ ਹੈ। ਮੈਂ ਇਹ ਮਾਮਲਾ ਤੁਹਾਡੇ ਤੇ ਛੱਡ ਦਿੱਤਾ ਹੈ, ਮੈਂ ਉਸੇ ਤਰ੍ਹਾਂ ਕਰਾਂਗੀ ਜਿਵੇਂ ਤੁਸੀਂ ਮੈਨੂੰ ਲਿਖੋਗੇ। ਉਹ ਸਾਨੂੰ ਕਚਹਿਰੀ ਜਾਣ ਦੀ ਧਮਕੀ ਦਿੰਦੇ ਹਨ। ਜੀਤਾ ਸਿੰਘ ਦੇ ਸਹੁਰੇ ਪ੍ਰਵਾਰ ਚੋਂ ਸੱਸ-ਸਹੁਰਾ ਤਾਂ ਚੜ੍ਹਾਈ ਕਰ ਚੁੱਕੇ ਹਨ ਅਤੇ ਜੀਤੇ ਦੀ ਵਿਧਵਾ ਆਪਣੇ ਦਾਦੇ ਪਾਸ ਰਹਿੰਦੀ ਹੈ ਅਤੇ ਉਹ ਕਹਿੰਦੇ ਹਨ ਕਿ ਮੁੰਡਾ ਤਾਂ ਚੜ੍ਹਾਈ ਕਰ ਚੁੱਕਾ ਹੈ ਅਤੇ ਉਹ ਉਸ (ਜੀਤੇ ਦੀ ਵਿਧਵਾ) ਨੂੰ ਵਾਪਸ ਸਾਡੇ ਕੋਲ ਨਹੀਂ ਭੇਜਣਗੇ। ਪਾਖਰ ਸਿੰਘ ਦੀ ਵਹੁਟੀ ਘਰ ਆ ਗਈ ਹੈ। ਮੇਰੇ ਇਸ ਖ਼ਤ ਦਾ ਜਵਾਬ ਥਾਣਾ ਨਿਹਾਲ ਸਿੰਘ ਵਾਲਾ, ਜ਼ਿਲ੍ਹਾ ਫਿਰੋਜ਼ਪੁਰ ਰਾਹੀਂ ਭੇਜਣਾ ਕਿਉਂਕਿ ਮੋਗੇ ਜਾ ਕੇ ਖ਼ਤ ਲਿਆਉਣਾ, ਜੋ ਕਿ ਏਥੋਂ 8 ਮੀਲ ਦੂਰ ਹੈ, ਬੜਾ ਔਖਾ ਹੈ। ਓਥੋਂ ਤੁਹਾਡੀ ਖ਼ਬਰ ਲਿਆਉਣੀ ਬੜੀ ਔਖੀ ਹੁੰਦੀ ਹੈ, ਪਰ ਚਾਰਾ ਵੀ ਕੋਈ ਨਹੀਂ ਹੈ। ਤੁਸੀਂ ਥਾਣਾ ਨਿਹਾਲ ਸਿੰਘ ਵਾਲਾ ਦੇ ਪਤੇ ਤੇ ਹੀ (ਖ਼ਤ) ਭੇਜਣਾ। ਗੁਰਬਖ਼ਸ਼ ਸਿੰਘ ਅਤੇ ਪਰਵਾਰ ਦੇ ਦੂਸਰਿਆਂ ਵੱਲੋਂ ਸਤਿ ਸ੍ਰੀ ਅਕਾਲ।

ਮੈਂ ਦੋ ਵਾਰੀਂ ਲਾਹੌਰ ਜਾ ਕੇ ਤੁਹਾਡੀ ਰਿਹਾਈ ਦੇ ਕਾਗਜ਼ ਦਾਖ਼ਲ ਕਰ ਚੁੱਕੀ ਹਾਂ ਪਰ ਮੈਨੂੰ ਕੋਈ ਜਵਾਬ ਨਹੀਂ ਮਿਲਿਆ ਹੈ। ਇਸ ਲਈ ਅਸੀਂ ਮਜਬੂਰ ਹਾਂ। ਜੇ ਤੁਸੀਂ ਲਿਖੋਗੇ ਤਾਂ ਮੈਂ ਫੇਰ (ਰਿਹਾਈ ਬਾਰੇ) ਕਾਗਜ਼ ਦਾਖ਼ਲ ਕਰ ਦੇਵਾਂਗੀ। ਮੈਂ ਤਿੰਨ ਖ਼ਤ ਤੁਹਾਨੂੰ ਲਿਖੇ ਹਨ ਪਰ ਕਿਸੇ ਦਾ ਵੀ ਜਵਾਬ ਨਹੀਂ ਆਇਆ। ਮੈਨੂੰ ਨਹੀਂ ਪਤਾ ਕਿ ਉਹ ਤੁਹਾਡੇ ਤੀਕ ਪਹੁੰਚੇ ਹਨ ਕਿ ਨਹੀਂ। ਖ਼ਤ ਦਾ ਜਵਾਬ ਜਲਦੀ ਦੇਣਾ।

ਜੀਵਨੀ, ਮਾਨ ਸਿੰਘ ਦੀ ਪਤਨੀ, ਨਿਵਾਸੀ ਸੈਦੋ,

ਥਾਣਾ ਨਿਹਾਲ ਸਿੰਘ ਵਾਲਾ, ਜ਼ਿਲ੍ਹਾ ਫਿਰੋਜ਼ਪੁਰ।

26 ਅਕਤੂਬਰ 1882.

ਸੇਵਾ ਵਿਚ-

ਮਾਨ ਸਿੰਘ ਕੂਕਾ, ਸੈਦੋ ਦਾ, ਚੁਨਾਰ ਕਿਲ੍ਹੇ ਵਿਚ ਕੈਦ,

ਜ਼ਿਲ੍ਹਾ ਬਨਾਰਸ।

ਕੈਦ ਸਮੇਂ ਦਾ ਲਿਖਿਆ ਇਹ ਪੱਤਰ ਘਰੇਲੂ ਹਾਲਾਤ ਦਾ ਪੂਰਾ ਨਕਸ਼ਾ ਖਿੱਚ ਦਿੰਦਾ ਹੈ ਅਤੇ ਘਰਾਂ ਵਿਚ ਆਉਂਦੀਆਂ ਆਮ ਔਕੜਾਂ ਦਾ ਪ੍ਰਤੱਖ ਗਵਾਹ ਹੈ। ਘਰੇਲੂ ਮਸਲੇ, ਚਾਹੇ ਰਿਸ਼ਤੇਦਾਰੀਆਂ ਵਿਚਲੇ ਹੋਣ ਅਥਵਾ ਆਪਣੇ ਪਰਿਵਾਰ ਬਾਰੇ ਹੋਣ, ਘਰ ਦੇ ਮੁਖੀ ਦੇ ਘਰੋਂ ਦੂਰ ਬੈਠੇ ਹੋਣ ਕਰਕੇ ਕਾਫੀ ਪਰੇਸ਼ਾਨੀ ਪੈਦਾ ਕਰਦੇ ਹਨ। ਐਸੇ ਘਰੇਲੂ ਅਤੇ ਰਿਸ਼ਤੇਦਾਰੀਆਂ ਦੇ ਮਸਲਿਆਂ ਚੋਂ ਮਾਈ ਜੀਵਨੀ ਲੰਘਦੀ ਰਹੀ। ਮਾਈ ਜੀਵਨੀ ਦੇ ਉਪਰੋਕਤ ਖ਼ਤ ਦਾ ਅੰਗਰੇਜ਼ੀ ਅਨੁਵਾਦ ਸਰਕਾਰੀ ਰਿਕਾਰਡ ਦੀਆਂ ਫਾਈਲਾਂ ਵਿਚ ਪਿਆ ਹੋਇਆ ਹੈ ਅਤੇ ਇਹ ਪੂਰੇ ਦਾ ਪੂਰਾ ਅੰਗਰੇਜ਼ੀ ਵਿਚ ਪੁਸਤਕ 'ਕੂਕਾ ਮੂਵਮੈਂਟ-ਫਰੀਡਮ ਸਟ੍ਰਗਲ ਇਨ ਪੰਜਾਬ' ਦੇ ਪੰਨਾ 204-205 ਤੇ ਦੇਖਿਆ ਪੜ੍ਹਿਆ ਜਾ ਸਕਦਾ ਹੈ ਅਤੇ ਐਸੇ ਪਤੱਰ ਦੇ ਨਾਲ ਹੀ ਹੋਰ ਪੱਤਰ ਵਿਹਾਰਾਂ ਬਾਰੇ ਵੀ ਜਾਣਕਾਰੀ ਦਿੱਤੀ ਗਈ ਹੈ।

ਜਾਪਦਾ ਹੈ ਮਾਨ ਸਿੰਘ ਦੇ ਲੜਕੇ ਵਿਗੜ ਗਏ ਸਨ ਅਤੇ ਉਹ ਆਪਣੀ ਮਾਤਾ ਦੇ ਆਖੇ ਨਹੀਂ ਸਨ ਲੱਗਦੇ। ਇਸ ਗੱਲ ਦਾ ਜ਼ਿਕਰ ਉੱਪਰ ਵਾਲੇ ਪੱਤਰ ਵਿਚ ਆ ਹੀ ਗਿਆ ਹੈ। ਮਾਨ ਸਿੰਘ ਚੁਨਾਰ ਵਿਖੇ ਨਜ਼ਰਬੰਦੀ ਵਿਚ ਬੈਠਾ ਹੋਇਆ ਵੀ ਘਰ ਵਿਚ ਬੱਚਿਆਂ ਦੇ ਵਿਗੜ ਜਾਣ ਤੇ ਚਿੰਤਾ ਵਿਚ ਸੀ। 29 ਜੁਲਾਈ 1880 ਈ: ਨੂੰ ਚੁਨਾਰ ਤੋਂ ਸੂਬਾ ਕਾਹਨ ਨੇ ਜੋ ਪੱਤਰ ਲੁਧਿਆਣੇ (ਮਹਾਰਾਜ) ਬੁੱਧ ਸਿੰਘ ਨੂੰ ਲਿਖਿਆ ਸੀ ਉਸ ਵਿਚ ਵੀ ਸੂਬਾ ਕਾਹਨ ਸਿੰਘ ਤਾਕੀਦ ਕਰਦਾ ਹੈ ਕਿ ਉਹ ਮਾਨ ਸਿੰਘ ਦੇ ਪੁੱਤਰਾਂ ਨੂੰ ਘਰ ਵਿਚ ਲੜਾਈ ਝਗੜਾ ਕਰਨ ਅਤੇ ਸ਼ਰਾਬ ਪੀਣ ਤੋਂ ਵਰਜਣ ਦਾ ਜਤਨ ਕਰਨ। ਇਸ ਪੱਤਰ ਦੇ ਥੱਲੇ ਸੂਬਾ ਕਾਹਨ ਸਿੰਘ ਅਤੇ ਮਾਨ ਸਿੰਘ ਦੋਹਾਂ ਦੇ ਦਸਤਖ਼ਤ ਹਨ। ਇਕ ਹੋਰ ਪੱਤਰ ਹੈ ਉਰਦੂ ਵਿਚ ਜਿਸ ਦੇ ਹੇਠਾਂ ਚੁਨਾਰ ਵਿਚ ਨਜ਼ਰਬੰਦ ਤਿੰਨਾਂ ਕੂਕੇ ਕੈਦੀਆਂ ਸੂਬਾ ਕਾਹਨ ਸਿੰਘ, ਹੁਕਮਾ ਸਿੰਘ ਅਤੇ ਮਾਨ ਸਿੰਘ ਦੇ ਦਸਤਖ਼ਤ ਹਨ। ਕਿਲ੍ਹੇ ਵਿਚ ਕਿਸੇ ਕੋਲੋਂ ਉਰਦੂ ਵਿਚ ਲਿਖਵਾਏ ਗਏ ਉਪਰੋਕਤ ਦੋਵੇਂ ਮੂਲ ਪੱਤਰ ਹਨ। ਸਾਰੇ ਹੁਕਮਨਾਮੇ ਅਤੇ ਸੂਬਿਆਂ ਵੱਲੋਂ ਲਿਖੇ ਗਏ ਪੱਤਰ ਇਤਿਹਾਸਕ ਦਸਤਾਵੇਜ਼ ਹਨ ਅਤੇ ਇਹਨਾਂ ਦੇ ਵਿਸਤ੍ਰਤ ਵਿਸ਼ਲੇਸ਼ਣ ਕਰਨ ਤੋਂ ਬਹੁਤ ਸਾਰੇ ਇਤਿਹਾਸਕ ਹਲਾਤਾਂ ਦੀ ਜਾਣਕਾਰੀ ਮਿਲਦੀ ਹੈ।

## ਫੋਟੋਗ੍ਰਾਫੀ ਨਾ ਹੋ ਸਕੀ

ਉਨ੍ਹੀਵੀਂ ਸਦੀ ਦੇ ਦੂਸਰੇ ਅੱਧ ਵਿਚ ਫੋਟੋਗ੍ਰਾਫੀ ਕਾਫੀ ਵਿਕਸਤ ਹੋ ਰਹੀ ਸੀ ਅਤੇ ਇਸ ਕਲਾ ਦਾ ਵਪਾਰਕ ਤੌਰ ਤੇ ਇਸਤੇਮਾਲ ਵੀ ਹੋਣ ਲੱਗ ਪਿਆ ਸੀ। ਭਾਵੇਂ ਉਸ ਸਮੇਂ ਇਹ ਕੰਮ ਮਹਿੰਗਾ ਹੁੰਦਾ ਸੀ, ਪਰ ਲੋੜ ਦੇ ਅਨੁਸਾਰ ਇਸ ਕਲਾ ਨੂੰ ਵਰਤਿਆ ਜਾਣ ਲੱਗ ਪਿਆ ਸੀ। ਹਿੰਦੁਸਤਾਨ ਵਿਚ ਵੀ ਫੋਟੋਗ੍ਰਾਫੀ ਦੀਆਂ ਦੁਕਾਨਾਂ ਖੁਲ੍ਹ ਗਈਆਂ ਸਨ ਅਤੇ ਇਹ ਦੁਕਾਨਾਂ ਆਪਣੇ ਕੰਮ ਨੂੰ ਹਰ ਤਰੀਕੇ ਨਾਲ ਵਧਾਉਣ ਵਿਚ ਲੱਗੀਆਂ ਹੋਈਆ ਸਨ। ਫੋਟੋਗ੍ਰਾਫੀ ਦੀ ਵਿਕਸਤ ਹੁੰਦੀ ਜਾ ਰਹੀ ਕਲਾ ਕਰਕੇ ਹੀ ਸਾਨੂੰ ਬਾਬਾ ਗੁਰਚਰਨ ਸਿੰਘ ਅਤੇ ਉਸ ਨੂੰ ਧੋਖਾ ਦੇਣ ਵਾਲੇ ਦੋ ਮੁਸਲਮਾਨ 'ਦੋਹਰੇ ਜਾਸੂਸਾਂ' ਗੁਲਾਬ ਖ਼ਾਨ ਅਤੇ ਸੈਦ ਖ਼ਾਨ ਦੀਆਂ ਫੋਟੋਆਂ ਅੱਜ ਵੀ ਦੇਖਣ ਲਈ ਉਪਲੱਬਧ ਹਨ। ਇਕ ਸਮੇਂ ਮਦਰਾਸ ਸਟੂਡਿਓ ਵਾਲਿਆਂ ਨੇ ਹਿੰਦ ਦੀ ਸਰਕਾਰ ਨੂੰ ਲਿਖਿਆ ਸੀ ਕਿ ਉਹ ਕਾਲੇ ਪਾਣੀ ਭੇਜੇ ਜਾਂਦੇ ਹਰ ਕੈਦੀ ਦੀ ਫੋਟੋ ਖਿਚਵਾ ਲਿਆ ਕਰਨ। ਉਸ ਸਮੇ ਇਸ ਕੰਮ ਤੇ ਆਉਂਦੇ ਖ਼ਰਚ ਅਤੇ ਨਮੂਨੇ ਵਜੋਂ ਸਟੂਡਿਓ ਵਾਲਿਆਂ ਨੇ ਤਿੰਨ ਫੋਟੋਆਂ ਵੀ ਸਰਕਾਰ ਨੂੰ ਨਮੂਨੇ ਦੇ ਤੌਰ ਤੇ ਭੇਜੀਆਂ ਸਨ, ਪਰ ਗੱਲ ਨਾ ਬਣੀ। ਮਦਰਾਸ ਸਟੂਡਿਓ ਵੱਲੋਂ ਨਮੂਨੇ ਦੇ ਤੌਰ ਤੇ ਭੇਜੀਆਂ ਗਈਆਂ ਫੋਟੋਆਂ ਨਵੀਂ ਦਿੱਲੀ ਦੇ ਸਰਕਾਰੀ ਰਿਕਾਰਡ ਦਫਤਰ ਵਿਚ ਪਈਆਂ ਹੋਈਆਂ ਹਨ।

ਮੈਂ ਕਾਫੀ ਸਮੇਂ ਤੋਂ ਸਤਿਗੁਰੂ ਰਾਮ ਸਿੰਘ ਜੀ ਦੀ ਕੈਮਰੇ ਨਾਲ ਖਿੱਚੀ ਗਈ ਫੋਟੋ, ਅਗਰ ਕੋਈ ਹੈ ਸੀ, ਲੱਭਣ ਦੇ ਜਤਨ ਕਰਦਾ ਰਿਹਾ ਹਾਂ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਫੋਟੋ ਬਾਰੇ ਤਾਂ ਮੈਨੂੰ ਕੋਈ ਜ਼ਿਕਰ ਨਹੀਂ ਮਿਲਿਆ, ਪਰ ਫੋਟੋਗ੍ਰਾਫੀ ਬਾਰੇ ਇਕ ਅਹਿਮ ਜਾਣਕਾਰੀ ਜ਼ਰੂਰ ਮਿਲ ਗਈ ਜੋ ਚੁਨਾਰ ਕਿਲ੍ਹੇ ਵਿਚ ਨਜ਼ਰਬੰਦ ਕੂਕੇ ਕੈਦੀਆਂ ਦੇ ਬਾਰੇ ਵਿਚ ਸੀ। ਚੁਨਾਰ ਦਾ ਕਿਲ੍ਹਾ ਕਾਫੀ ਮਜ਼ਬੂਤ ਹੈ ਪਰ ਫੇਰ ਵੀ ਸਮੇਂ ਅਤੇ ਹਲਾਤਾਂ ਦੇ ਪ੍ਰਭਾਵ ਨਾਲ ਕਿਲ੍ਹੇ ਦੀਆਂ ਕਈ ਥਾਈਂ ਕੰਧਾਂ ਟੁੱਟੀਆਂ ਹੋਈਆਂ ਸਨ ਅਤੇ ਭੱਜਣ ਵਾਲਾ ਹਿੰਮਤੀ ਵਿਅਕਤੀ ਕਿਲ੍ਹੇ ਚੋਂ ਸਿੱਧੇ ਗੰਗਾ ਵਿਚ ਛਾਲ ਮਾਰ ਕੇ ਭੱਜਣ ਦਾ ਜਤਨ ਵੀ ਕਰ ਸਕਦਾ ਸੀ, ਜੋ ਕਿਲ੍ਹੇ ਦੇ ਬਿਲਕੁਲ ਨਾਲ ਦੀ ਟੱਕਰ ਖਾਂਦੀ ਲੰਘਦੀ ਹੈ। ਗੋਰਿਆਂ ਦਾ ਸਖ਼ਤ ਪਹਿਰਾ ਹੋਣ ਦੇ ਬਾਵਜੂਦ ਮਹਾਰਾਣੀ ਜਿੰਦਾਂ ਚੁਨਾਰ ਦੇ ਕਿਲ੍ਹੇ ਚੋਂ ਫਰਾਰ ਹੋਣ ਵਿਚ ਸਫਲ ਹੋ ਗਈ ਸੀ।

ਸਾਲ 1872 ਈ. ਦੀ ਫਾਈਲ ਵਿਚ ਦਰਜ ਹੈ ਕਿ ਇਕ ਸਟੂਡਿਓ ਵਾਲਿਆਂ ਨੇ ਕੂਕੇ ਕੈਦੀਆਂ ਦੀਆਂ ਫੋਟੋਆਂ ਖਿਚਵਾ ਲੈਣ ਲਈ ਚੁਨਾਰ ਦੇ ਕਿਲ੍ਹੇ ਦੇ ਕਮਾਂਡੈਂਟ ਨੂੰ ਲਿਖਿਆ ਸੀ। ਕਮਾਂਡੈਂਟ ਨੇ ਫੋਟੋ ਕੰਪਨੀ ਵਾਲਿਆਂ ਦੀ ਵਿਚਾਰ ਅਤੇ

ਇਸ ਮਸਲੇ ਤੇ ਆਪਣੇ ਵਿਚਾਰ ਲਿਖ ਕੇ ਕਲਕੱਤੇ ਲਾਟ ਪਾਸ ਭੇਜ ਦਿੱਤੇ। ਕਮਾਂਡੈਂਟ ਨੇ ਲਿਖਿਆ ਸੀ ਕਿ ਕੂਕੇ ਕੈਦੀਆਂ ਦੀ ਸਿਹਤ ਬਹੁਤ ਚੰਗੀ ਹੈ ਅਤੇ ਉਹ ਸਰੀਰਕ ਤੌਰ ਤੇ ਵੀ ਤਕੜੇ ਹਨ। ਕਿਲ੍ਹੇ ਦੀ ਦੀਵਾਰ ਟੁੱਟੀ ਹੋਣ ਕਰਕੇ ਉਹਨਾਂ ਦੀ ਸੰਭਾਵਤ ਫਰਾਰੀ ਨੂੰ ਧਿਆਨ ਵਿਚ ਰੱਖਦਿਆਂ ਹੋਇਆਂ ਇਹਨਾਂ ਕੂਕੇ ਕੈਦੀਆਂ ਦੀਆਂ ਫੋਟੋਆਂ ਕਰਵਾ ਲਈਆਂ ਜਾਣੀਆਂ ਚਾਹੀਦੀਆਂ ਹਨ। ਪਰ ਅਫਸੋਸ - ਕਲਕੱਤੇ ਵਾਲੇ ਲਾਟ ਨੇ ਇਹ ਮੰਗ ਪਰਵਾਨ ਨਾ ਕੀਤੀ। ਅਗਰ ਫੋਟੋਆਂ ਖਿਚਵਾਉਣ ਵਾਲੀ ਮੰਗ ਪਰਵਾਨ ਕਰ ਲਈ ਗਈ ਹੁੰਦੀ ਤਾਂ ਅੱਜ ਅਸੀਂ ਦੇਸ਼ ਦੀ ਸੁਤੰਤਰਤਾ ਲਈ ਕੈਦਾਂ ਭੁਗਤ ਰਹੇ ਕਿਲ੍ਹਿਆਂ ਵਿਚ ਬੰਦ ਇਹਨਾਂ ਦੇਸ਼ ਭਗਤ ਕੂਕਿਆਂ ਦਾ ਫੋਟੋਆਂ ਰਾਹੀਂ ਸਹੀ ਰੂਪ ਵਿਚ ਦਰਸ਼ਨ ਕਰ ਰਹੇ ਹੁੰਦੇ।

## ਕੂਕੇ ਕੈਦੀਆਂ ਦੀ ਰਸਦ

ਬੰਗਾਲ ਰੈਗੂਲੇਸ਼ਨ ਅਧੀਨ ਰਾਜਸੀ ਤੌਰ ਤੇ ਨਜ਼ਰਬੰਦ ਕੀਤੇ ਜਾਣ ਵਾਲੇ ਰਾਜਨੀਤਕ ਕੈਦੀਆਂ ਨੂੰ ਕੈਦ ਦੇ ਦੌਰਾਨ ਰਿਹਾਇਸ਼ ਅਤੇ ਖਾਣਪੀਣ ਦਾ ਸਰਕਾਰ ਵੱਲੋਂ ਖ਼ਾਸ ਧਿਆਨ ਰੱਖਣਾ ਹੁੰਦਾ ਸੀ ਅਤੇ ਉਹਨਾਂ ਨੂੰ ਲੋੜ ਅਨੁਸਾਰ ਸੇਵਕ, ਕਪੜੇ, ਰਾਸ਼ਨ ਆਦਿ ਉਹਨਾਂ ਦੇ ਦਰਜੇ ਅਨੁਸਾਰ ਦਿੱਤਾ ਜਾਣਾ ਹੁੰਦਾ ਸੀ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਸਾਰੇ ਕੂਕੇ ਰਾਜਸੀ ਕੈਦੀਆਂ ਨੂੰ ਇਹ ਸਹੂਲਤ ਮਿਲੀ ਹੋਈ ਸੀ। ਸ੍ਰੀ ਸਤਿਗੁਰੂ ਜੀ ਦੀ ਮਰਯਾਦਾ ਨੂੰ ਦੇਖਦਿਆਂ ਹੋਇਆਂ ਸਰਕਾਰ ਨੇ ਰਿਹਾਇਸ਼ ਵਾਲੀ ਥਾਂ ਤੇ ਖੂਹੀ ਲਗਵਾ ਕੇ ਦਿੱਤੀ ਸੀ ਅਤੇ ਦੁੱਧ ਲਈ ਇਕ ਗਾਂ ਵੀ ਖ਼ਰੀਦ ਕੇ ਦਿੱਤੀ ਹੋਈ ਸੀ। ਦੋ ਸੇਵਕ ਵੀ ਸਤਿਗੁਰੂ ਜੀ ਨੂੰ ਮਿਲੇ ਹੋਏ ਸਨ ਅਤੇ ਰਸਦ ਸੁੱਕੀ ਮਿਲਦੀ ਸੀ। ਨਜ਼ਰਬੰਦੀ ਦੌਰਾਨ ਕੈਦੀ ਅਗਰ ਚਾਹੁੰਦੇ ਤਾਂ ਉਹ ਆਪਣਾ ਨਿਜੀ ਖ਼ਰਚਾ ਵੀ ਕਰ ਸਕਦੇ ਸਨ। ਜਿਵੇਂ ਸ੍ਰੀ ਸਤਿਗੁਰੂ ਜੀ ਨੇ ਸਤੰਬਰ 1872 ਈ. ਵਿਚ ਰੰਗੂਨ ਦੇ ਬ੍ਰਾਹਮਣਾਂ ਨੂੰ ਭੋਜਨ ਕਰਵਾਉਣ ਲਈ ਆਪਣਾ ਖ਼ਰਚਾ ਕੀਤਾ ਸੀ।

ਕੂਕੇ ਕੈਦੀ ਵੀ ਸਤਿਗੁਰੂ ਜੀ ਦੀ ਤਰ੍ਹਾਂ ਹੀ, ਆਪਣਾ ਲੰਗਰ ਆਪ ਹੀ ਤਿਆਰ ਕਰਦੇ ਸਨ ਜਾਂ ਕਿਸੇ ਵੇਲੇ ਸੇਵਕਾਂ ਤੋਂ ਬਣਵਾ ਲੈਂਦੇ ਸਨ ਜੋ ਕਿਸੇ ਉੱਚੀ ਜਾਤ ਦੇ ਬ੍ਰਾਹਮਣ ਹੁੰਦੇ ਸੀ। ਕਪੜਿਆਂ ਦੇ ਬਣਵਾਉਣ ਅਤੇ ਧੁਆਈ ਕਰਵਾਉਣ ਦੇ ਅਲੱਗ ਤੋਂ ਪੈਸੇ ਦਿੱਤੇ ਜਾਂਦੇ ਸਨ। ਚੁਨਾਰ ਦੇ ਕਿਲ੍ਹੇ ਵਿਚ ਪਹਿਲਾਂ ਜੋ ਦੋ ਕੂਕੇ ਕੈਦੀ 1 ਦਸੰਬਰ 1872 ਈ. ਨੂੰ ਆਏ ਸਨ, ਉਹਨਾਂ ਦੀ ਪੁਸ਼ਾਕ (ਨਾਮਧਾਰੀ ਪਹਿਰਾਵਾ) ਕਿਲ੍ਹੇ ਦੇ ਪ੍ਰਬੰਧਕਾਂ ਨੂੰ ਓਪਰੀ ਜਿਹੀ ਜਾਪੀ ਸੀ। ਜਦੋਂ ਇਹ ਕੂਕੇ ਕੈਦੀ ਚੁਨਾਰ ਆਏ ਸਨ, ਉਹਨਾਂ ਦੀਆਂ ਨਿਜੀ ਵਸਤਾਂ ਦੇ ਵਿਚ 'ਆਸਣ' ਵੀ ਹੈ ਸੀ। ਨਜ਼ਰਬੰਦੀ ਦੌਰਾਨ

ਆਪਣਾ ਭੋਜਨ ਆਪ ਬਣਾਉਣਾ ਅਤੇ ਆਸਣ ਰੱਖਣਾ ਇਸ ਗੱਲ ਵੱਲ ਇਸ਼ਾਰਾ ਕਰਦਾ ਹੈ ਕਿ ਕੂਕੇ ਕੈਦੀ ਆਪਣੀ ਮਰਯਾਦਾ ਦਾ ਧਿਆਨ ਰੱਖਦੇ ਸਨ। ਏਥੇ ਚੁਨਾਰ ਦੇ ਪ੍ਰਸੰਗ ਵਿਚ ਦੋਹਾਂ ਚੁਨਾਰੀ ਕੂਕੇ ਕੈਦੀਆਂ ਨੂੰ ਜੋ ਰਸਦ ਲੱਗੀ ਹੋਈ ਸੀ, ਰੋਜ਼ਾਨਾ ਦੇ ਹਿਸਾਬ ਨਾਲ ਉਸਦਾ ਵੇਰਵਾ ਇਸ ਤਰ੍ਹਾਂ ਹੈ :

| | |
|---|---|
| -ਦੋ ਸੇਰ ਦੁੱਧ | - ਰੁਪਏ ਦਾ 16 ਸੇਰ |
| -8 ਛਟਾਂਕ ਚੀਨੀ | - ਰੁਪਏ ਦੀ ਤਿੰਨ ਸੇਰ |
| -8 ਛਟਾਂਕ ਘਿਓ | - ਰੁਪਏ ਦਾ 1¼ ਸੇਰ |
| -2 ਸੇਰ ਆਟਾ | - ਰੁਪਏ ਦਾ 12 ਸੇਰ |
| -1 ਸੇਰ ਚਾਵਲ | - ਰੁਪਏ ਦਾ 8 ਸੇਰ |
| -8 ਛਟਾਂਕ ਦਾਲ (ਮਾਂਹ ਦੀ) | - ਰੁਪਏ ਦੀ 12 ਸੇਰ |
| -1 ਛਟਾਂਕ ਲੂਣ | - ਰੁਪਏ ਦਾ 5 ਸੇਰ |
| -1 ਛਟਾਂਕ ਮਸਾਲੇ | - ਰੁਪਏ ਦਾ 1 ਸੇਰ |
| -1 ਸੇਰ ਸਬਜ਼ੀ | - ਰੁਪਏ ਦੀ 16 ਸੇਰ |
| -10 ਸੇਰ ਲਕੜੀ | - ਰੁਪਏ ਦੀ 3 ਮਣ |
| -2 ਛਟਾਂਕ ਤੇਲ | - ਰੁਪਏ ਦਾ 5 ਸੇਰ |

ਉਪਰੋਕਤ ਖ਼ਰਚ ਤੋਂ ਇਲਾਵਾ ਸੂਬਿਆਂ ਨੂੰ ਤਿੰਨ ਨੌਕਰ ( ਇਕ ਬ੍ਰਾਹਮਣ ਰਸੋਈਆ, ਇਕ ਕਹਾਰ ਅਤੇ ਇਕ ਧੋਬੀ) ਮਿਲੇ ਹੋਏ ਸਨ ਜਿਨ੍ਹਾਂ ਦਾ ਹਰ ਮਹੀਨੇ ਦਾ 13 ਰੁਪਏ ਦਾ ਖ਼ਰਚ ਆਉਂਦਾ ਸੀ। ਇਹਨਾਂ ਤੋਂ ਇਲਾਵਾ ਮੌਸਮ ਦੇ ਅਨੁਸਾਰ ਕਪੜਿਆਂ ਅਤੇ ਹੋਰ ਲੋੜਾਂ ਦਾ ਖ਼ਰਚ ਅਲੱਗ ਸੀ। ਇਹ ਸਭ ਦੱਸਣ ਦਾ ਇਹ ਅਰਥ ਹੈ ਕਿ ਦੋ ਕੂਕਿਆਂ ਦੀ ਰੋਜ਼ਾਨਾ ਖ਼ੁਰਾਕ ਤੇ ਜ਼ਰਾ ਗੌਰ ਕਰੋ - ਦੋ ਸੇਰ ਰੋਜ਼ ਦਾ ਦੁੱਧ, ਦੋ ਸੇਰ ਰੋਜ਼ ਦਾ ਆਟਾ ਅਤੇ ਇਕ ਸੇਰ ਚਾਵਲ ਰੋਜ਼ ਦੇ। ਕੂਕਿਆਂ ਦੀ ਸਿਹਤ ਦੇਖ ਕੇ ਕਿਲ੍ਹੇ ਦੇ ਕਮਾਂਡੈਂਟ ਨੂੰ ਇਹਨਾਂ ਦੇ ਨੱਸ ਜਾਣ ਦਾ ਡਰ ਕਿਉਂ ਨਾ ਭਾਸਦਾ ਅਤੇ ਏਸੇ ਲਈ ਉਸਨੇ ਇਹਨਾਂ ਰਾਜਸੀ ਕੈਦੀਆਂ ਦੀਆਂ ਫੋਟੋਆਂ ਖਿਚਵਾ ਕੇ ਰੱਖ ਲੈਣ ਲਈ ਸਰਕਾਰ ਨੂੰ ਲਿਖਿਆ ਸੀ, ਪਰ ਕਲਕੱਤੇ ਵਾਲਿਆਂ ਨੇ ਹੋਰ ਖ਼ਰਚਾਂ ਨੂੰ ਦੇਖਦਿਆਂ ਹੋਇਆਂ ਮਨ੍ਹਾਂ ਕਰ ਦਿੱਤਾ ਸੀ। ਇਲਾਹਾਬਾਦ ਤੋਂ ਚੁਨਾਰ ਆਉਣ ਤੇ, ਉਪਰੋਕਤ ਰਸਦ ਤੋਂ ਇਲਾਵਾ, ਪਹਿਲੀ ਵਾਰੀ ਰਸੋਈ ਲਈ ਲੋੜੀਂਦਾ ਸਮਾਨ ਵੀ ਲੈ

ਕੇ ਦਿੱਤਾ ਗਿਆ ਸੀ ਜਿਨ੍ਹਾਂ ਵਿਚ ਤਵਾ, ਪਰਾਤ, ਥਾਲੀਆਂ, ਗਿਲਾਸ, ਚੁੱਲ੍ਹਾ, ਪਿੱਤਲ ਦਾ ਘੜਾ, ਪਿੱਤਲ ਦੇ ਕੱਪ, ਚੁਮਚੇ ਆਦਿ ਸਨ।

## ਗੰਗਾ ਨਦੀ ਵਿਚ ਇਸ਼ਨਾਨ ਦੀ ਇਜਾਜ਼ਤ

ਹਿੰਦੁਸਤਾਨ ਦੀ ਸੰਸਕ੍ਰਿਤੀ ਵਿਚ ਗੰਗਾ ਨਦੀ ਦਾ ਬਹੁਤ ਵੱਡਾ ਮਹਾਤਮ ਹੈ ਅਤੇ ਇਸ ਨਦੀ ਨੂੰ 'ਗੰਗਾ ਮਾਤਾ' ਦੇ ਨਾਂ ਨਾਲ ਪੁਕਾਰਿਆ ਜਾਂਦਾ ਹੈ। ਇਸ ਨਦੀ ਦੇ ਜਲ ਨੂੰ ਸਭ ਤੋਂ ਪਵਿੱਤਰ ਮੰਨਿਆ ਜਾਂਦਾ ਹੈ ਅਤੇ ਇਸ ਵਿਚ ਇਸ਼ਨਾਨ ਕਰਨ ਨਾਲ ਪਾਪਾਂ ਤੋਂ ਮੁਕਤੀ ਮਿਲਦੀ ਹੈ। ਪ੍ਰਾਣੀ ਦੇ ਚੜ੍ਹਾਈ (ਮੌਤ) ਕਰਨ ਸਮੇਂ ਮੂੰਹ ਵਿਚ ਗੰਗਾ ਜਲ ਪਾਉਣ ਦਾ ਵਿਸ਼ੇਸ਼ ਮਹਾਤਮ ਹੁੰਦਾ ਹੈ ਅਤੇ ਮੰਨਿਆ ਜਾਂਦਾ ਹੈ ਕਿ ਪ੍ਰਾਣੀ ਨੂੰ ਸਵਰਗ ਦੀ ਪ੍ਰਾਪਤੀ ਹੁੰਦੀ ਹੈ। ਹਿੰਦੂ ਭਾਈਚਾਰੇ ਵਿਚ ਗੰਗਾ ਜਲ ਘਰਾਂ ਵਿਚ ਰੱਖਿਆ ਜਾਂਦਾ ਸੀ ਜੋ ਕਾਫੀ ਸਮਾਂ ਖ਼ਰਾਬ ਨਹੀਂ ਸੀ ਹੁੰਦਾ। ਆਦਿ ਕਾਲ ਤੋਂ ਹੀ ਇਸ ਤਰ੍ਹਾਂ ਦੀਆਂ ਵਿਚਾਰਾਂ ਹਿੰਦੂ ਭਾਈਚਾਰੇ ਦੀਆਂ ਵਿਸ਼ੇਸ਼ਤਾਵਾਂ ਬਣੀਆਂ ਹੋਈਆਂ ਸਨ। ਬਹੁਤ ਸਾਰੇ ਧਾਰਮਿਕ ਸ਼ਹਿਰ ਜਿਵੇਂ ਹਰਿਦੁਆਰ, ਪ੍ਰਯਾਗਰਾਜ, ਬਨਾਰਸ ਆਦਿ, ਗੰਗਾ ਨਦੀ ਦੇ ਕਿਨਾਰੇ ਤੇ ਹੀ ਵੱਸੇ ਹੋਏ ਹਨ ਅਤੇ ਲੱਖਾਂ-ਕਰੋੜਾਂ ਸ਼ਰਧਾਲੂ ਮੱਸਿਆ, ਸੰਗ੍ਰਾਂਦ ਅਤੇ ਹੋਰ ਧਾਰਮਿਕ ਪੁਰਬਾਂ ਸਮੇਂ ਗੰਗਾ ਨਦੀ ਵਿਚ ਇਸ਼ਨਾਨ ਕਰਨ ਨੂੰ ਸਰਵੋਤਮ ਇਸ਼ਨਾਨ ਮੰਨਦੇ ਹਨ ਅਤੇ ਇਸ ਜਲ ਵਿਚ ਡੁਬਕੀ ਲਗਾ ਕੇ ਆਪਣੇ ਆਪ ਨੂੰ ਧੰਨ ਸਮਝਦੇ ਹਨ।

ਚੁਨਾਰ ਦਾ ਕਿਲ੍ਹਾ ਵੀ ਗੰਗਾ ਨਦੀ ਦੇ ਕਿਨਾਰੇ ਤੇ ਬਣਿਆ ਹੋਇਆ ਹੈ। ਜ਼ਾਹਰ ਹੈ ਕਿਲ੍ਹੇ ਦੇ ਆਸ-ਪਾਸ, ਕਿਲ੍ਹੇ ਅਤੇ ਨਗਰ ਵਿਚ ਰਹਿਣ ਵਾਲੇ ਲੋਕ, ਦਿਨ-ਦਿਹਾਰਾਂ ਸਮੇਂ ਇਸ ਪਵਿੱਤਰ ਨਦੀ ਵਿਚ ਇਸ਼ਨਾਨ ਕਰਦੇ ਸਨ ਅਤੇ ਕਿਲ੍ਹੇ ਦੇ ਨਾਲ ਗੰਗਾ ਘਾਟ ਤੇ ਸ਼ਰਧਾਲੂਆਂ ਦੀ ਭੀੜ ਲੱਗੀ ਰਹਿੰਦੀ ਸੀ ਗੰਗਾ ਇਸ਼ਨਾਨ ਲਈ। ਏਡੀ ਪਵਿੱਤਰ ਅਤੇ ਮਹਾਤਮ ਵਾਲੀ ਨਦੀ ਦੇ ਕੋਲ ਰਹਿੰਦਿਆਂ ਹੋਇਆਂ ਵੀ ਕੂਕੇ ਰਾਜਸੀ ਕੈਦੀਆਂ ਨੂੰ ਗੰਗਾ ਨਦੀ ਵਿਚ ਇਸ਼ਨਾਨ ਕਰਨ ਦੀ ਇਜਾਜ਼ਤ ਨਹੀਂ ਸੀ, ਸ਼ਾਇਦ ਇਨ੍ਹਾਂ ਦੀ ਰਖਵਾਲੀ ਪੱਖੋਂ। ਕਿਲ੍ਹੇ ਦੇ ਪ੍ਰਬੰਧਕ ਮਹਾਰਾਣੀ ਜਿੰਦਾਂ ਦੀ ਕਿਲ੍ਹੇ ਚੋਂ ਫਰਾਰੀ ਨਹੀਂ ਸਨ ਭੁੱਲੇ ਅਤੇ ਉਹ ਨਹੀਂ ਸਨ ਚਾਹੁੰਦੇ ਕਿ ਐਸਾ ਹੋਰ ਖ਼ਤਰਾ ਲਿਆ ਜਾਵੇ। ਪਾਣੀ ਦੀ ਆਮ ਲੋੜ ਲਈ ਕਿਲ੍ਹੇ ਵਿਚ ਕਾਫੀ ਵੱਡੇ ਆਕਾਰ ਦਾ ਖੂਹ ਮੌਜੂਦ ਹੈ ਅਤੇ ਇਸ ਖੂਹ ਦੇ ਨਾਲ ਹੀ ਇਕ ਪਾਸਿਓਂ ਦੀ ਘੁੰਮ ਕੇ ਪੌੜੀਆਂ ਬਾਉਲੀ ਵਾਂਗੂੰ, ਖੂਹ ਦੇ ਪਾਣੀ ਤੀਕ ਜਾਂਦੀਆਂ ਹਨ। ਏਥੋਂ ਆਸਾਨੀ ਨਾਲ ਪਾਣੀ ਲਿਆ ਜਾ ਸਕਦਾ ਸੀ ਅਤੇ ਸਰਕਾਰ ਨੇ ਕੂਕੇ ਕੈਦੀਆਂ ਨੂੰ ਪਾਣੀ ਦੀ ਸਹੂਲਤ ਲਈ ਇਕ ਕਹਾਰ (ਮਹਿਰਾ) ਵੀ

ਦਿੱਤਾ ਹੋਇਆ ਸੀ ਜੋ ਪਾਣੀ ਲਿਆਉਣ ਦਾ ਕੰਮ ਕਰਦਾ ਹੁੰਦਾ ਸੀ। ਪਰ ਫੇਰ ਵੀ ਗੰਗਾ ਨਦੀ ਦੇ ਵਗਦੇ ਪਾਣੀ ਵਿਚ ਇਸ਼ਨਾਨ ਕਰਨ ਦੀ ਇੱਛਾ ਤਾਂ ਬਣੀ ਹੀ ਰਹਿੰਦੀ ਸੀ, ਜਦੋਂ ਉਹ ਗੰਗਾ ਨਦੀ ਦੇ ਬਿਲਕੁਲ ਕਿਨਾਰੇ ਤੇ ਰਹਿ ਰਹੇ ਹੋਣ।

1885 ਈ. ਵਿਚ ਕੂਕੇ ਕੈਦੀਆਂ ਨੇ ਮੰਗ ਕੀਤੀ ਸੀ ਕਿ ਉਹਨਾਂ ਨੂੰ ਗੰਗਾ ਨਦੀ ਵਿਚ ਇਸ਼ਨਾਨ ਕਰਨ ਦੀ ਆਗਿਆ ਦਿੱਤੀ ਜਾਵੇ। ਇਹ ਮੰਗ ਸੁਰੱਖਿਆ ਪੱਖੋਂ ਬੜੀ ਔਖੀ ਸੀ ਅਤੇ ਕਮਾਂਡੈਂਟ ਇਸ ਮੰਗ ਨੂੰ ਆਪ ਪੂਰਿਆਂ ਕਰਨ ਦਾ ਖ਼ਤਰਾ ਨਹੀਂ ਸੀ ਲੈਣਾ ਚਾਹੁੰਦਾ। ਇਸ ਲਈ ਕਿਲ੍ਹੇ ਦੇ ਕਮਾਂਡੈਂਟ ਨੇ ਕੂਕੇ ਕੈਦੀਆਂ ਦੀ ਮੰਗ ਨੂੰ ਸਰਕਾਰ ਪਾਸ ਭੇਜ ਦਿੱਤਾ। ਸਾਲ 1885-86 ਈ. ਵਿਚ ਦੇਸ਼ ਭਰ ਵਿਚ ਮਹਾਰਾਣੀ ਵਿਕਟੋਰੀਆ ਦੇ ਰਾਜਕਾਲ ਦੀ ਗੋਲਡਨ ਜੁਬਲੀ ਦੇ ਤੌਰ ਮਨਾਏ ਜਾਣ ਵਾਲੇ ਜਸ਼ਨਾਂ ਨੂੰ ਧਿਆਨ ਵਿਚ ਰੱਖਦਿਆਂ ਹੋਇਆਂ ਬਹੁਤ ਸਾਰੇ ਕੈਦੀਆਂ ਨੂੰ ਰਿਹਾ ਕਰ ਦੇਣ ਬਾਰੇ ਸਰਕਾਰੀ ਪੱਧਰ ਤੇ ਵਿਚਾਰਾਂ ਚੱਲ ਰਹੀਆਂ ਸਨ ਅਤੇ ਇਹਨਾਂ ਵਿਚਾਰਨ ਵਾਲੇ ਕੈਦੀਆਂ ਵਿਚ ਕੂਕੇ ਸ਼ਾਹੀ ਕੈਦੀ ਵੀ ਸਨ। ਐਸੇ ਸਮੇਂ ਚੁਨਾਰ ਵਿਚ ਰਾਜਸੀ ਕੂਕੇ ਕੈਦੀਆਂ ਵੱਲੋਂ 'ਗੰਗਾ ਸਨਾਨ' ਦੀ ਇਜਾਜ਼ਤ ਮੰਗੀ ਗਈ ਸੀ ਜਿਸਨੂੰ ਕਮਾਂਡੈਂਟ ਨੇ ਕਲਕੱਤੇ ਭੇਜ ਦਿੱਤਾ। ਕਲਕੱਤੇ ਵਾਲੇ ਲਾਟ ਨੇ ਪੰਜਾਬ ਦੇ ਲੈਫਟੀਨੈਂਟ ਗਵਰਨਰ ਦੀ ਰਾਏ ਲਈ ਜਿਸਨੇ ਇਸ ਮੰਗ ਤੇ ਕੋਈ ਇਤਰਾਜ਼ ਨਾ ਕੀਤਾ ਅਤੇ ਕਲਕੱਤੇ ਵਾਲੇ ਲਾਟ ਨੇ ਵੀ ਨਰਮੀਂ ਦਿਖਾਉਂਦਿਆਂ ਹੋਇਆਂ ਗੰਗਾ ਨਦੀ ਵਿਚ ਇਸ਼ਨਾਨ ਕਰਨ ਲਈ ਕੂਕੇ ਕੈਦੀਆਂ ਦੀ ਮੰਗ ਪ੍ਰਵਾਨ ਕਰ ਲਈ। ਹੁਣ ਚੁਨਾਰੀ ਕੂਕੇ ਕੈਦੀ ਗੰਗਾ ਨਦੀ ਵਿਚ ਇਸ਼ਨਾਨ ਕਰਨ ਦਾ ਮਹਾਤਮ ਲੈ ਸਕਦੇ ਸਨ।

## ਕੂਕੇ ਕੈਦੀਆਂ ਦੀ ਰਿਹਾਈ

ਕੂਕੇ ਕੈਦੀਆਂ ਨੂੰ ਗੰਗਾ ਨਦੀ ਦੇ ਜਲ ਵਿਚ ਇਸ਼ਨਾਨ ਕਰਨ ਦੀ ਆਗਿਆ ਮਿਲ ਜਾਣ ਤੋਂ ਛੇਤੀ ਹੀ ਮਗਰੋਂ ਫਰਵਰੀ 1887 ਈ. ਵਿਚ ਸੂਬਾ ਹੁਕਮਾ ਸਿੰਘ ਅਤੇ ਮਾਨ ਸਿੰਘ ਨੂੰ ਚੁਨਾਰ ਦੇ ਕਿਲ੍ਹੇ ਚੋਂ ਰਿਹਾ ਕਰ ਦਿੱਤਾ ਗਿਆ। ਅਗਲੇ ਸਾਲ ਮਾਰਚ 1888 ਈ. ਵਿਚ ਸੂਬਾ ਕਾਹਨ ਸਿੰਘ ਵੀ ਰਿਹਾ ਹੋ ਕੇ ਪੰਜਾਬ ਪਰਤ ਆਇਆ ਅਤੇ ਚੁਨਾਰ ਦਾ ਕਿਲ੍ਹਾ ਕੂਕੇ ਕੈਦੀਆਂ ਤੋਂ ਮੁਕਤ ਹੋ ਗਿਆ। ਕੈਸਾ ਅਜੀਬ ਸੰਜੋਗ ਬਣਿਆ ਸੀ, ਹੋ ਸਕਦਾ ਹੈ ਕੂਕੇ ਕੈਦੀ ਆਪਣੀ ਰਿਹਾਈ ਦਾ ਮਾਣ ਗੰਗਾ ਨਦੀ ਦੇ ਪਵਿੱਤ੍ਰ ਜਲ ਵਿਚ ਕੀਤੇ ਗਏ ਇਸ਼ਨਾਨ ਨਾਲ ਜੋੜਕੇ ਦੇਖਦੇ ਹੋਣ। ਪਰ ਇਹ ਗੱਲ ਤਾਂ ਸੱਚ ਸੀ ਕਿ ਇਹਨਾਂ ਕੂਕੇ ਦੇਸ਼ ਭਗਤਾਂ ਦੀ ਰਿਹਾਈ ਗੰਗਾ ਨਦੀ ਵਿਚ ਇਸ਼ਨਾਨ ਕਰਨ ਦੇਣ ਦੀ ਆਗਿਆ ਤੋਂ ਥੋੜ੍ਹਾ ਹੀ ਚਿਰ ਬਾਅਦ ਹੋ ਗਈ ਸੀ।

ਵਾਸਤਵ (ਅਸਲ) ਵਿਚ ਇਹ ਇਕ ਸੰਜੋਗ ਹੀ ਸੀ। ਮਹਾਰਾਣੀ ਵਿਕਟੋਰੀਆ ਦੇ ਰਾਜ ਕਾਲ ਦੇ ਸਮੇਂ ਹਿੰਦੁਸਤਾਨ ਅਤੇ ਹੋਰਨਾਂ ਮੁਲਕਾਂ ਵਿਚ, ਜਿੱਥੇ ਰਾਣੀ ਦਾ ਰਾਜ ਕਾਇਮ ਸੀ, ਹਰ ਤਰ੍ਹਾਂ ਦੇ ਕੈਦੀਆਂ ਨੂੰ 'ਗੋਲਡਨ ਜੁਬਲੀ' ਜਸ਼ਨਾਂ ਕਰਕੇ ਰਿਹਾਈਆਂ ਦੇ ਦਿੱਤੀਆਂ ਗਈਆਂ ਸਨ, ਅਗਰ ਉਹਨਾਂ ਦੇ ਮੂਲ ਸਥਾਨਾਂ ਦੀਆਂ ਸਰਕਾਰਾਂ ਆਗਿਆ ਦੇ ਦੇਣ। ਇਸ ਸਮੇ ਦੌਰਾਨ ਮੌਲਸੀਨ, ਚੁਨਾਰ ਅਤੇ ਅਸੀਰਗੜ੍ਹ ਕੈਦ ਕੂਕਿਆਂ ਦੀਆਂ ਰਿਹਾਈਆਂ ਹੋ ਗਈਆਂ ਸਨ, ਕੇਵਲ ਇਕ ਨੂੰ ਛੱਡ ਕੇ। ਸੂਬਾ ਲੱਖਾ ਸਿੰਘ ਨੂੰ ਪੰਜਾਬ ਸਰਕਾਰ ਨੇ ਰਿਹਾ ਕਰਨ ਦੀ ਆਗਿਆ ਨਹੀਂ ਸੀ ਦਿੱਤੀ ਅਤੇ ਫੇਰ ਵੀ ਉਸਨੂੰ ਕੁਛ ਸਮੇਂ ਬਾਅਦ ਪੈਰੋਲ ਤੇ ਮੌਲਮੀਨ ਸ਼ਹਿਰ ਵਿਚ ਰਹਿਣ ਦੀ ਆਗਿਆ ਦੇ ਦਿੱਤੀ ਗਈ ਸੀ। ਮੌਲਸੀਨ ਤੋਂ ਸੂਬਾ ਬ੍ਰਹਮਾਂ ਸਿੰਘ ਰਿਹਾ ਹੋਏ ਸੀ, ਚੁਨਾਰ ਕਿਲ੍ਹੇ ਚੋਂ ਸੂਬਾ ਹੁਕਮਾ ਸਿੰਘ, ਕਾਹਨ ਸਿੰਘ ਅਤੇ ਮਾਨ ਸਿੰਘ ਰਿਹਾ ਹੋਏ ਸਨ ਅਤੇ ਅਸੀਰਗੜ੍ਹ ਦੇ ਕਿਲ੍ਹੇ ਚੋਂ ਇਕੋ-ਇਕ ਜੀਊਂਦੇ ਬਚੇ ਸੂਬੇ ਮਲੂਕ ਸਿੰਘ ਦੀ ਰਿਹਾਈ ਹੋਈ ਸੀ। ਚੁਨਾਰ ਚੋਂ ਦੋ ਕੈਦੀ ਹੁਕਮਾ ਸਿੰਘ ਅਤੇ ਮਾਨ ਸਿੰਘ ਫਰਵਰੀ 1887 ਈ. ਵਿਚ ਅਤੇ ਅਗਲੇ ਸਾਲ ਮਾਰਚ 1888 ਈ. ਵਿਚ ਸੂਬਾ ਕਾਹਨ ਸਿੰਘ ਰਿਹਾ ਹੋ ਕੇ ਪੰਜਾਬ ਪਰਤ ਆਏ। ਹੁਣ ਚੁਨਾਰ ਦਾ ਕਿਲ੍ਹਾ ਕੂਕੇ ਰਾਜਸੀ ਕੈਦੀਆਂ ਤੋਂ ਖਾਲੀ ਹੋ ਗਿਆ ਸੀ।

ਏਥੇ ਮੈਂ ਇਹ ਵੀ ਦੱਸ ਦੇਣਾ ਚਾਹੁੰਦਾ ਹਾਂ ਕਿ ਰਿਹਾਈ ਬਾ-ਸ਼ਰਤ ਕੀਤੀ ਗਈ ਸੀ। ਸ਼ਰਤਾਂ ਸਨ - ਰਿਹਾ ਕੀਤੇ ਗਏ ਕੈਦੀ ਭੈਣੀ ਸਾਹਿਬ ਨਹੀਂ ਜਾਣਗੇ; ਕੋਈ ਕੂਕਾ ਉਹਨਾਂ ਪਾਸ ਨਾ ਆਵੇ ਅਤੇ ਨਾ ਹੀ ਉਹ ਕਿਸੇ ਕੂਕੇ ਪਾਸ ਜਾਣਗੇ; ਅੰਗਰੇਜ਼ਾਂ ਵਿਰੋਧੀ ਕਿਸੇ ਗਤੀਵਿਧੀ ਵਿਚ ਸ਼ਾਮਲ ਨਹੀਂ ਹੋਣਗੇ। ਨੇੜੇ ਦੇ ਥਾਣੇ ਦੀ ਪੁਲਿਸ ਇਹਨਾਂ ਗੱਲਾਂ ਤੇ ਨਿਗਰਾਨੀ ਕਰੇਗੀ।

# ਅਸੀਰਗੜ੍ਹ ਦਾ ਕਿਲ੍ਹਾ

ਪਿੱਛੇ ਦੱਸਿਆ ਜਾ ਚੁੱਕਾ ਹੈ ਕਿ ਜਦੋਂ ਸਤਿਗੁਰੂ ਰਾਮ ਸਿੰਘ ਜੀ ਦੇ ਸੂਬਿਆਂ ਨੂੰ ਅਲੱਗ-ਅਲੱਗ ਥਾਵਾਂ ਤੇ ਭੇਜ ਦੇਣ ਦਾ ਨਿਰਨਾ ਉਸ ਸਮੇਂ ਦੀ ਅੰਗਰੇਜ਼ ਸਰਕਾਰ ਨੇ ਕੀਤਾ ਸੀ, ਤਾਂ ਉਹਨਾਂ ਗਿਆਰਾਂ 'ਚੋਂ ਤਿੰਨ ਸੂਬਿਆਂ, ਸੂਬਾ ਰੂੜ ਸਿੰਘ, ਸੂਬਾ ਪਹਾੜਾ ਸਿੰਘ ਅਤੇ ਸੂਬਾ ਮਲੂਕ ਸਿੰਘ ਨੂੰ ਸੈਂਟ੍ਰਲ ਪ੍ਰੋਵਿੰਸ ਵਿਚ ਨਾਰਥ ਵੈਸਟ੍ਰਨ ਪ੍ਰੋਵਿੰਸ ਵੱਲ ਅਸੀਰਗੜ੍ਹ ਦੇ ਕਿਲ੍ਹੇ ਵਿਚ ਭੇਜ ਕੇ ਨਜ਼ਰਬੰਦ ਰੱਖਣ ਦੇ ਵਾਰੰਟ ਜਾਰੀ ਕਰ ਦਿੱਤੇ ਗਏ ਸਨ। ਉਪਰੋਕਤ ਤਿੰਨੋਂ ਸੂਬੇ ਬੰਗਾਲ ਰੈਗੂਲੇਸ਼ਨ-III ਸਾਲ 1818 ਈ. ਦੇ ਅਧੀਨ 15 ਦਸੰਬਰ 1872 ਈ. ਨੂੰ ਅਸੀਰਗੜ੍ਹ ਦੇ ਕਿਲ੍ਹੇ ਵਿਚ ਪਹੁੰਚਾ ਦਿੱਤੇ ਗਏ। ਉਸ ਸਮੇਂ ਸੂਬਾ ਰੂੜ ਸਿੰਘ ਵਲਦ ਦਿਆਲ ਸਿੰਘ (ਸੂਬਾ ਰੂੜ ਸਿੰਘ ਸੂਬਾ ਸਾਹਿਬ ਸਿੰਘ ਦੇ ਵੱਡੇ ਭਰਾ ਸਨ), ਪਿੰਡ ਬਨਵਾਲੀਪੁਰ, ਉਮਰ ਲਗਪਗ 42 ਸਾਲ, ਸੂਬਾ ਪਹਾੜਾ ਸਿੰਘ ਵਲਦ ਹੇਮਾ ਜੱਟ, ਇਲਾਕਾ ਮਲੋਟ, ਉਮਰ 43 ਸਾਲ; ਅਤੇ ਸੂਬਾ ਮਲੂਕ ਸਿੰਘ ਵਲਦ ਸੁੱਖਾ ਸਿੰਘ, ਪਿੰਡ ਫੂਲੇਵਾਲ (ਮੁਕਤਸਰ), ਉਮਰ ਲਗਪਗ 40 ਸਾਲ ਦੇ ਸਨ ਅਤੇ ਉਮਰ ਪੱਖੋਂ ਹਮ-ਉਮਰ ਸਨ।

ਸੂਬਾ ਰੂੜ ਸਿੰਘ ਅਤੇ ਮਲੂਕ ਸਿੰਘ ਦੇ ਪਿੱਛੇ ਪਰਵਾਰ ਸਨ ਅਤੇ ਸੂਬਾ ਪਹਾੜਾ ਸਿੰਘ ਪਹਿਲਾਂ ਮਲੋਟ ਦੇ ਸਰਦਾਰ ਮਿੱਤ ਸਿੰਘ ਦੀ ਨੌਕਰੀ ਵਿਚ ਸੀ ਅਤੇ 1857 ਦੇ ਵਿਦ੍ਰੋਹ ਸਮੇਂ ਉਸਨੇ ਸਰਦਾਰ ਦੀ ਨੌਕਰੀ ਛੱਡ ਦਿੱਤੀ ਸੀ ਅਤੇ ਨਿਰਮਲਾ ਸਾਧ ਬਣ ਗਿਆ ਸੀ। ਮੈਂ ਉਪਰ ਦੱਸ ਆਇਆ ਹਾਂ ਕਿ ਸੂਬਾ ਰੂੜ ਸਿੰਘ ਸੂਬਾ ਸਾਹਿਬ ਦੇ ਵੱਡੇ ਭਰਾ ਸਨ। ਦੋਵੇਂ ਭਰਾ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਮੁੱਖ ਸੂਬਿਆਂ 'ਚੋਂ ਸਨ, ਦੋਹਾਂ ਨੂੰ ਸ਼ਾਹੀ ਕੈਦੀ ਬਣਾ ਕੇ ਪੰਜਾਬ ਤੋਂ ਬਾਹਰ ਭੇਜ ਦਿੱਤਾ ਗਿਆ ਸੀ ਅਤੇ ਦੋਵੇਂ ਭਰਾ ਨਜ਼ਰਬੰਦੀ ਦੇ ਦੌਰਾਨ ਹੀ ਚੜ੍ਹਾਈ ਕਰ ਗਏ ਸਨ, ਪੰਜਾਬ ਵਾਪਸ ਪਰਤ ਨਹੀਂ ਸਕੇ। ਸੂਬਾ ਸਾਹਿਬ ਸਿੰਘ ਹਜ਼ਾਰੀ ਬਾਗ ਜੇਲ੍ਹ ਵਿਚ 1879 ਈ. ਨੂੰ ਅਤੇ ਸੂਬਾ ਰੂੜ ਸਿੰਘ ਅਸੀਰਗੜ੍ਹ ਵਿਖੇ 1884 ਈ. ਵਿਚ ਇੰਤਕਾਲ ਫਰਮਾ ਗਏ।

ਅਸੀਰਗੜ੍ਹ ਦਾ ਮਜ਼ਬੂਤ ਕਿਲ੍ਹਾ ਸਤਪੁੜਾ ਦੀਆਂ ਪਹਾੜੀਆਂ ਵਾਲੇ ਇਲਾਕੇ ਵਿਚ ਲਗਪਗ 260 ਮੀਟਰ ਉੱਚੀ ਪਹਾੜੀ ਤੇ ਬਣਿਆ ਹੋਇਆ ਹੈ ਜੋ ਨੇੜੇ ਦੇ ਸਾਰੇ

ਇਲਾਕੇ ਵਿਚ ਸਭ ਤੋਂ ਉਚੀ ਪਹਾੜੀ ਹੈ। ਏਥੋਂ ਦੂਰ ਦੂਰ ਤੱਕ ਦੇ ਇਲਾਕੇ ਤੇ ਨਜ਼ਰ ਰੱਖੀ ਜਾ ਸਕਦੀ ਹੈ। ਏਸੇ ਲਈ ਅਸੀਰਗੜ੍ਹ ਦੇ ਕਿਲ੍ਹੇ ਨੂੰ 'ਦੱਖਣ ਦਾ ਦਰਵਾਜ਼ਾ' ਵੀ ਕਿਹਾ ਜਾਂਦਾ ਸੀ। ਮੁਗਲਾਂ ਦੇ ਸਮੇਂ ਇਸ ਇਲਾਕੇ ਨੂੰ 'ਖ਼ਾਨਦੇਸ਼' ਕਿਹਾ ਜਾਂਦਾ ਸੀ ਅਤੇ ਅੰਗਰੇਜ਼ 'ਨਾਰਥ ਵੈਸਟ੍ਰਨ ਪ੍ਰੋਵਿੰਸ' ਕਹਿੰਦੇ ਸਨ। ਇਸ ਇਲਾਕੇ ਨੂੰ 'ਨਿਮਾੜ' ਵੀ ਕਿਹਾ ਜਾਂਦਾ ਹੈ ਅਤੇ ਇਹ ਮੱਧ ਪ੍ਰਦੇਸ਼ ਅਤੇ ਮਹਾਰਾਸ਼ਟਰ ਦੀ ਸੀਮਾ ਤੇ ਹੈ। ਅਸੀਰਗੜ੍ਹ ਦਾ ਕਿਲ੍ਹਾ ਖੰਡਵਾ ਤੋਂ ਲਗਪਗ 45 ਕਿਲੋਮੀਟਰ ਦੂਰ ਖੰਡਵਾ-ਬੁਰਹਾਨਪੁਰ ਰੋਡ ਤੇ ਹੈ ਜੋ ਮੁਗਲਕਾਲ ਦੇ ਇਤਿਹਾਸਕ ਨਗਰ ਬੁਰਹਾਨਪੁਰ ਤੋਂ ਲਗਪਗ 22 ਕਿਲੋਮੀਟਰ ਖੰਡਵਾ ਵੱਲ ਨੂੰ ਹੈ। ਇਸ ਕਿਲ੍ਹੇ ਦੇ ਮੁੱਖ ਦਰਵਾਜ਼ੇ ਤੱਕ ਪੁੱਜਣਾ ਬਹੁਤ ਔਖਾ ਹੈ। ਜਰਨੈਲੀ ਸੜਕ ਤੋਂ ਨਿਕਲਕੇ ਸਤ-ਅੱਠ ਫੁਟ ਚੌੜੀ ਪੰਜ ਕੁ ਕਿਲੋਮੀਟਰ ਸੜਕ ਰਾਹੀਂ ਜਾਂ ਸੈਂਕੜੇ ਅਸਿੱਧੀਆਂ ਸਾਢੇ ਤਿੰਨ ਕਿਲੋਮੀਟਰ ਪੌੜੀਆਂ ਰਾਹੀਂ ਚੜ੍ਹਕੇ ਪੁੱਜਿਆ ਜਾ ਸਕਦਾ ਹੈ। ਅੱਜਕਲ੍ਹ ਇਹ ਕਿਲ੍ਹਾ ਪੂਰੀ ਤਰ੍ਹਾਂ ਟੁੱਟੀ-ਫੁੱਟੀ ਅਤੇ ਖ਼ਸਤਾ ਹਾਲਤ ਵਿਚ ਹੈ ਅਤੇ ਸਿਰਫ ਇਸ ਦਾ ਮੁਖ ਦਰਵਾਜ਼ਾ ਹੀ ਥੋੜਾ ਜਿਹਾ ਸਲਾਮਤ ਹੈ। ਅੰਦਰੋਂ ਹਰ ਇਮਾਰਤ, ਹਰ ਸਾਂ, ਮਸਜ਼ਿਦ ਅਤੇ ਮੰਦਰ, ਅੰਗਰੇਜ਼ਾਂ ਦੇ ਸਮੇਂ ਦੀਆਂ ਬੈਰਕਾਂ, ਸਭ ਨਸ਼ਟ ਹੋ ਚੁੱਕੀਆਂ ਹਨ, ਇਕ ਵੀ ਥਾਂ ਸਹੀ-ਸਲਾਮਤ ਨਹੀਂ ਹੈ। ਪਤਾ ਨਹੀਂ ਕਿਸ ਦੀ 'ਹਾਅ' ਲੱਗੀ ਹੈ ਇਸ ਕਿਲ੍ਹੇ ਨੂੰ! ਸਾਰਾ ਕਿਲ੍ਹਾ ਜੋ ਕਿਸੇ ਸਮੇਂ ਸ਼ਾਨ ਨਾਲ ਸਿਰ ਉੱਚਾ ਕਰਕੇ ਖੜ੍ਹਾ ਸੀ, ਅੱਜ ਪੱਥਰਾਂ ਦਾ ਢੇਰ ਹੀ ਬਣ ਕੇ ਰਹਿ ਗਿਆ ਹੈ। ਅੱਜਕਲ੍ਹ ਕਿਲ੍ਹੇ ਨੂੰ ਚੜ੍ਹਦੀ ਲਿੰਕ ਰੋਡ, ਜੋ ਬਹੁਤ ਹੀ ਭੈੜੀ ਹਾਲਤ ਵਿਚ ਸੀ, ਮੁਰੰਮਤ ਕੀਤੀ ਜਾ ਰਹੀ ਹੈ ਅਤੇ ਪਤਾ ਲੱਗਾ ਕਿ ਇਸ ਕਿਲ੍ਹੇ ਨੂੰ 'ਟੂਰਿਸਟ ਪਲੇਸ' ਬਣਾਇਆ ਜਾ ਰਿਹਾ ਹੈ।

## ਇਤਿਹਾਸਕ ਸ਼ਹਿਰ ਬੁਰਹਾਨਪੁਰ

ਇਲਾਹਾਬਾਦ ਅਤੇ ਚੁਨਾਰ ਦੇ ਕਿਲ੍ਹਿਆਂ ਦਾ ਅਸੀਂ ਮੁਆਇਨਾ ਜੁਲਾਈ ਦੇ ਮਹੀਨੇ ਕਰ ਆਏ ਸਾਂ। ਅਸੀਰਗੜ੍ਹ ਕਿਲ੍ਹੇ ਬਾਰੇ ਜਾਣਕਾਰੀ ਓਥੇ ਜਾ ਕੇ ਕਰਨ ਲਈ ਮੈਂ ਅਤੇ ਗੁਰਦੇਵ ਸਿੰਘ 19 ਅਗਸਤ 2009 ਨੂੰ ਬੁਰਹਾਨਪੁਰ ਜਾ ਪਹੁੰਚੇ। ਅਸੀਰਗੜ੍ਹ ਦਾ ਕਿਲ੍ਹਾ ਬੁਰਹਾਨਪੁਰ ਤੋਂ ਲਗਪਗ 22 ਕਿਲੋਮੀਟਰ ਦੀ ਵਿੱਥ ਤੇ ਹੈ ਅਤੇ ਕਿਲ੍ਹੇ ਦੇ ਆਸ-ਪਾਸ ਹੋਰ ਕੋਈ ਵੱਡਾ ਸ਼ਹਿਰ ਨਹੀਂ ਹੈ ਸਿਵਾਏ ਬੁਰਹਾਨਪੁਰ ਦੇ। ਇਸ ਲਈ ਖੋਜ ਯਾਤਰਾ ਦੇ ਪਹਿਲੇ ਪੜਾਅ ਵਜੋਂ ਅਸੀਂ ਬੁਰਹਾਨਪੁਰ ਜਾ ਪਹੁੰਚੇ, ਜੋ ਦਿੱਲੀ-ਮਨਮਾੜ-ਮੁੰਬਈ ਰੇਲਵੇ ਲਾਈਨ ਤੇ ਹੈ।

ਬੁਰਹਾਨਪੁਰ ਇਕ ਮੁਸਲਮਾਨੀ ਸ਼ਹਿਰ ਹੈ ਜੋ ਫਕੀਰ ਬੁਰਹਾਨੂੰਦੀਨ ਦੇ

ਨਾਂ ਤੇ 1406 ਈ. ਵਿਚ ਵਸਾਇਆ ਗਿਆ ਸੀ। ਪਿੱਛੇ ਦੱਸ ਹੀ ਆਏ ਹਾਂ ਕਿ ਉਸ ਸਮੇਂ ਇਸ ਇਲਾਕੇ ਨੂੰ ਖ਼ਾਨਦੇਸ਼ ਆਖਿਆ ਜਾਂਦਾ ਸੀ। ਫਾਰੂਖੀ ਬੰਸ ਨੇ ਇਸ ਇਲਾਕੇ ਉੱਤੇ ਲਗਪਗ ਦੋ ਸੌ ਸਾਲ ਰਾਜ ਕੀਤਾ ਸੀ ਅਤੇ 1601 ਈ. ਵਿਚ ਇਸ ਸਲਤਨਤ ਦਾ ਅੰਤ ਹੋਇਆ ਜਦੋਂ ਬਾਦਸ਼ਾਹ ਅਕਬਰ ਨੇ ਅਸੀਰਗੜ੍ਹ ਦੇ ਕਿਲ੍ਹੇਦਾਰ ਨੂੰ ਵੱਡੀ ਰਕਮ ਰਿਸ਼ਵਤ ਵਿਚ ਦੇ ਕੇ ਕਿਲ੍ਹੇ ਉਤੇ ਕਬਜ਼ਾ ਜਮਾਇਆ ਸੀ। ਇਹ ਕਿਲ੍ਹਾ ਉਸ ਸਾਰੇ ਇਲਾਕੇ ਦਾ ਪਹਿਰੇਦਾਰ ਹੁੰਦਾ ਸੀ ਅਤੇ ਦੱਖਣ ਨੂੰ ਜਾਣ ਦੇ ਰਸਤੇ ਵਿਚ ਵੀ ਇਹੋ ਹੀ ਕਿਲ੍ਹਾ ਵੱਡੀ ਰੁਕਾਵਟ ਬਣਦਾ ਸੀ। ਇਸ ਤੋਂ ਪਹਿਲਾਂ, ਅਰਥਾਤ ਫਾਰੂਖੀ ਬੰਸ ਤੋਂ ਪਹਿਲਾਂ ਅਤੇ ਉਸ ਸਮੇਂ ਵੀ, ਇਹ ਸਾਰਾ ਇਲਾਕਾ ਹਿੰਦੂ ਪ੍ਰਭਾਵ ਅਤੇ ਵਿਸ਼ੇਸ਼ਕਰ ਜੈਨ ਧਰਮ ਦੀ ਸਭਿਅਤਾ ਦਾ ਕੇਂਦਰ ਰਿਹਾ ਸੀ। ਜੈਨ ਧਰਮ ਦੇ ਗ੍ਰੰਥਾਂ ਵਿਚ ਇਸ ਨਗਰੀ ਦਾ ਨਾਂ 'ਬਰਧਨਪੁਰ' ਲਿਖਿਆ ਮਿਲਦਾ ਹੈ ਅਤੇ ਬੁਰਹਾਨਪੁਰ ਸ਼ਹਿਰ ਵਿਚ ਹੀ ਲਗਪਗ ਅਠ੍ਹਾਰਾਂ ਜੈਨ ਮੰਦਰ ਹਨ ਜਿਨ੍ਹਾਂ ਵਿਚ ਜੈਨੀ ਤੀਰਥਾਂਕਰਾਂ ਦੀਆਂ ਮੂਤੀਆਂ ਅਤੇ ਕਾਠ ਕਲਾ ਦੀਆਂ ਚੀਜ਼ਾਂ ਹਨ। ਅੱਜਕਲ੍ਹ ਬੁਰਹਾਨਪੁਰ ਸ਼ਹਿਰ ਦਾ ਨਾਂ ਭਦਲ ਕੇ 'ਬ੍ਰਹਮਪੁਰ' ਰੱਖੇ ਜਾਣ ਦੇ ਜਤਨ ਸ਼ੁਰੂ ਹੋ ਗਏ ਹਨ।

ਖ਼ਾਨਦੇਸ਼ ਤਾਪਤੀ ਨਦੀ ਦੇ ਇਲਾਕੇ ਵਿਚ ਹੈ ਅਤੇ ਸ਼ਹਿਰ ਬੁਰਹਾਨਪੁਰ ਤਾਪਤੀ ਨਦੀ ਦੇ ਕੰਢੇ ਤੇ ਹੀ ਵੱਸਿਆ ਹੋਇਆ ਹੈ। ਤੁਗਲੱਕ ਬੰਸ ਸਮੇਂ ਇਹ ਸਾਰਾ ਇਲਾਕਾ ਉਹਨਾਂ ਦੇ ਅਧੀਨ ਸੀ ਪਰ ਮੁਹੰਮਦ ਤੁਗਲੱਕ ਤੋਂ ਬਾਅਦ ਕਮਜ਼ੋਰ ਉੱਤਰਾਧਿਕਾਰੀਆਂ ਦੇ ਕਾਰਨ ਇਹ ਸੁਤੰਤਰ ਦੇਸ਼ ਬਣ ਗਿਆ। 1400 ਈ. ਵਿਚ ਨਸੀਰ ਖਾਂ ਦੇ ਪਿਤਾ ਨੇ ਖ਼ਾਨਦੇਸ਼ ਤੇ ਫਾਰੂਖੀ ਬੰਸ ਦਾ ਸ਼ਾਸਨ ਕਾਇਮ ਕੀਤਾ ਜੋ 1601 ਈ. ਤੱਕ ਕਾਇਮ ਰਿਹਾ। ਨਸੀਰ ਖਾਂ ਨੇ ਹੀ 1406 ਈ. ਵਿਚ ਹਿੰਦੂ ਰਾਜੇ ਪਾਸੋਂ ਅਸੀਰਗੜ੍ਹ ਦੇ ਕਿਲ੍ਹੇ ਨੂੰ ਜਿੱਤਿਆ ਸੀ। 1601 ਈ. ਵਿਚ ਬਾਦਸ਼ਾਹ ਅਕਬਰ ਨੇ ਆਪਣੀ ਸਾਮਰਾਜੀ ਤ੍ਰਿਸ਼ਣਾ ਹਿਤ ਹੀ ਖ਼ਾਨਦੇਸ਼ ਉੱਤੇ ਕਬਜ਼ਾ ਕਰਨ ਲਈ ਅਸੀਰਗੜ੍ਹ ਤੇ ਹਮਲਾ ਕੀਤਾ ਸੀ ਪਰ ਗਿਆਰ੍ਹਾਂ ਮਹੀਨੇ ਕਿਲ੍ਹੇ ਦਾ ਘੇਰਾ ਪਾਈ ਰੱਖਣ ਦੇ ਬਾਵਜੂਦ ਬਾਦਸ਼ਾਹ ਇਸ ਨੂੰ ਸਰ ਨਹੀਂ ਸੀ ਕਰ ਸਕਿਆ। ਫੇਰ ਉਸਨੇ ਚਲਾਕੀ ਨਾਲ ਕਿਲੇਦਾਰ ਨੂੰ ਵੱਡੀ ਰਕਮ ਅਤੇ ਹੀਰੇ ਜਵਾਹਰਾਤ ਦੇ ਕੇ ਅਸੀਰਗੜ੍ਹ ਕਿਲ੍ਹੇ ਤੇ ਕਬਜ਼ਾ ਕੀਤਾ ਸੀ ਅਤੇ ਇਸ ਮਹੱਤਵਪੂਰਨ ਕਿਲ੍ਹੇ ਉੱਤੇ ਕਬਜ਼ਾ ਹੁੰਦਿਆਂ ਹੀ ਅਕਬਰ ਦਾ ਪੂਰੇ ਖ਼ਾਨਦੇਸ਼ ਉੱਤੇ ਅਧਿਕਾਰ ਹੋ ਗਿਆ ਸੀ। ਬਾਦਸ਼ਾਹ ਅਕਬਰ ਅਤੇ ਸ਼ਾਹਜਹਾਂ ਦਾ ਇਕ-ਇਕ ਸ਼ਿਲਾਲੇਖ ਅਸੀਰਗੜ੍ਹ ਕਿਲ੍ਹੇ ਦੇ ਮੁਖ ਦਰਵਾਜ਼ੇ ਦੀ ਦੀਵਾਰ 'ਤੇ ਲਿਖਿਆ ਹੋਇਆ ਅਜੇ ਵੀ ਮੌਜੂਦ ਹੈ।

ਬੁਰਹਾਨਪੁਰ ਸ਼ਹਿਰ ਬਾਦਸ਼ਾਹ ਅਕਬਰ ਦੇ ਨੌਂ-ਰਤਨਾਂ 'ਚੋਂ ਇਕ, ਅਬਦੁੱਲ

ਰਹੀਮ ਖ਼ਾਨ-ਖ਼ਾਨਾਂ ਦੀ ਸੁਚੱਜੀ ਜਲ ਵਿਵਸਥਾ ਕਰਕੇ ਵੀ ਜਾਣਿਆ ਜਾਂਦਾ ਹੈ ਜਿਸ ਨਾਲ ਇਸ ਸ਼ਹਿਰ ਨੂੰ ਜਲ ਮਿਲਦਾ ਸੀ ਅਤੇ ਅੱਜ ਵੀ ਮਿਲਦਾ ਹੈ। ਅੱਜਕਲ੍ਹ ਇਸ ਜਲ ਵਿਵਸਥਾ ਨੂੰ 'ਕੁੰਡੀ ਭੰਡਾਰਾ ਜਲ ਯੋਜਨਾ' ਕਿਹਾ ਜਾਂਦਾ ਹੈ। ਅਕਬਰ ਨੇ ਆਪਣੇ ਪੁੱਤਰ ਦਾਨਿਆਲ ਨੂੰ ਇਸ ਸ਼ਹਿਰ ਅਤੇ ਇਲਾਕੇ ਦਾ ਸੂਬੇਦਾਰ ਬਣਾਇਆ ਸੀ। ਬਾਦਸ਼ਾਹ ਸ਼ਾਹਜਹਾਂ ਜਦੋਂ ਸ਼ਹਿਜ਼ਾਦਾ ਖੁਰਮ ਸੀ, ਉਹ ਵੀ ਕੁਝ ਸਮਾਂ ਏਥੇ ਰਿਹਾ ਸੀ ਅਤੇ ਉਸ ਦੇ ਨਾਂ ਤੇ ਸ਼ਹਿਰ ਵਿਚ ਇਲਾਕਾ 'ਖੁਰਮਪੁਰਾ' ਅੱਜ ਵੀ ਮੌਜੂਦ ਹੈ। ਇਸ ਸ਼ਹਿਰ ਦੀਆਂ ਹੋਰ ਵੀ ਵਿਸ਼ੇਸ਼ਤਾਵਾਂ ਹਨ। ਸ਼ਹਿਰ ਵਿਚ ਫਾਰੂਖੀ ਕਾਲ ਦਾ ਕਿਲ੍ਹਾ ਹੈ ਜੋ ਹੁਣ ਖੰਡ੍ਹਰ ਬਣਿਆ ਹੋਇਆ ਹੈ। ਇਸ ਕਿਲ੍ਹੇ ਵਿਚ ਬਣਿਆ 'ਸ਼ਾਹੀ ਹੱਮਾਮ' ਬਹੁਤ ਪ੍ਰਸਿੱਧ ਸੀ। ਅਬਦੁਲ ਰਹੀਮ ਖ਼ਾਨਖਾਨਾ ਦੇ ਵੱਡੇ ਲੜਕੇ 'ਸ਼ਾਹ ਨਵਾਜ਼ ਖਾਂ ਦਾ ਮਕਬਰਾ ਵੀ ਬੁਰਹਾਨਪੁਰ ਸ਼ਹਿਰ ਦੇ ਨੇੜੇ ਹੀ ਹੈ। ਜਾਮੀ ਮਸਜਿਦ ਹੈ ਅਤੇ ਮਿਰਜਾ ਰਾਜਾ ਜੈ ਸਿੰਘ ਦੀ ਛੱਤਰੀ ਵੀ ਇਸ ਸ਼ਹਿਰ ਵਿਚ ਹੀ ਹੈ।

ਬਾਦਸ਼ਾਹ ਔਰੰਗਜ਼ੇਬ ਨੇ ਮਰਾਠੇ ਸਰਦਾਰ ਸ਼ਿਵਾਜੀ ਅਤੇ ਆਪਣੇ ਹੋਰ ਵਿਰੋਧੀਆਂ ਨੂੰ ਖਤਮ ਕਰਨ ਲਈ ਆਮੇਰ ਰਾਜਾ ਜੈ ਸਿੰਘ ਨੂੰ ਦੱਖਣ ਵੱਲ ਭੇਜਿਆ ਸੀ ਅਤੇ ਇਸ ਰਾਜਪੂਤ ਰਾਜੇ ਨੇ ਸ਼ਿਵਾ ਜੀ ਨੂੰ ਅਨੇਕਾਂ ਥਾਵਾਂ ਤੇ ਸ਼ਿਕਸਤਾਂ ਦੇ ਕੇ ਉਸਦੇ ਵੱਡੇ ਇਲਾਕੇ ਅਤੇ ਕਈ ਕਿਲ੍ਹਿਆਂ ਉਤੇ ਅਧਿਕਾਰ ਕਰ ਲਿਆ ਸੀ। ਏਸੇ ਦੇ ਦਬਾਅ ਦੇਣ ਤੇ ਹੀ ਸ਼ਿਵਾਜੀ ਆਗਰੇ ਜਾਣ ਲਈ ਰਾਜੀ ਹੋਇਆ ਸੀ। ਰਾਜਾ ਜੈ ਸਿੰਘ ਦੀ ਮਿਰਤੂ ਵੀ ਬੁਰਹਾਨਪੁਰ ਵਿਚ ਹੋਈ ਸੀ। ਸ਼ਾਹਜਹਾਂ ਦੀ ਬੇਗਮ ਮੁਮਤਾਜ ਮਹਿਲ ਦਾ ਦੇਹਾਂਤ ਵੀ ਇਸੇ ਸ਼ਹਿਰ ਵਿਚ ਹੋਇਆ ਸੀ ਅਤੇ ਉਸ ਨੂੰ ਆਗਰੇ ਲਿਆਉਣ ਤੋਂ ਪਹਿਲਾਂ ਏਥੇ ਹੀ 'ਆਹੂਖ਼ਾਨਾ ਬਾਗ' ਵਿਚ ਦਫਨਾਇਆ ਗਿਆ ਸੀ। ਦੱਸਿਆ ਜਾਂਦਾ ਹੈ ਕਿ ਮੁਮਤਾਜ ਦੀ ਯਾਦ ਵਿਚ ਮਕਬਰਾ ਪਹਿਲੋਂ ਤਾਪਦੀ ਨਦੀ ਦੇ ਕਿਨਾਰੇ ਬੁਰਹਾਨਪੁਰ ਵਿਚ ਹੀ ਬਣਾਇਆ ਜਾਣਾ ਸੀ ਪਰ ਫੇਰ ਰਾਜ ਦੇ ਰੁਝੇਵਿਆਂ ਕਰਕੇ ਆਗਰੇ 'ਤਾਜਮਹਿਲ' ਬਣਾਇਆ ਗਿਆ ਸੀ। ਹੋਰ ਵੀ ਮਸਜ਼ਿਦਾਂ ਅਤੇ ਮਕਬਰੇ ਹੈਨ ਇਸ ਪੁਰਾਤਨ ਸ਼ਹਿਰ ਬੁਰਹਾਨਪੁਰ ਵਿਚ।

## ਇਤਿਹਾਸਕ ਗੁਰਦੁਆਰੇ

ਬੁਰਹਾਨਪੁਰ ਸ਼ਹਿਰ ਵਿਚ ਤਿੰਨ ਕੁ ਦਿਨ ਠਹਿਰਨ ਦਾ ਸਾਡਾ ਪ੍ਰੋਗਰਾਮ ਸੀ। ਇਸ ਕਰਕੇ ਜਾਣ ਤੋਂ ਪਹਿਲਾਂ ਸ਼ਹਿਰ ਬਾਰੇ ਅਤੇ ਓਥੇ ਠਹਿਰਨ ਬਾਰੇ ਥੋੜੀ ਜਿਹੀ ਜਾਣਕਾਰੀ ਮੈਂ ਡਾ. ਮਹੀਪ ਸਿੰਘ ਪਾਸੋਂ ਲਈ। ਡਾ. ਸਾਹਿਬ ਕਈ ਸਾਲ਼ ਪਹਿਲਾਂ ਬੁਰਹਾਨਪੁਰ ਜਾ ਚੁੱਕੇ ਸਨ। ਗੁਰਦੇਵ ਸਿੰਘ ਨੇ ਓਥੇ ਦੇ ਗੁਰਦੁਆਰੇ ਦੇ

ਪ੍ਰਧਾਨ ਸਾਹਿਬ ਦੇ ਲੜਕੇ ਨਾਲ ਜਾਣ-ਪਛਾਣ ਕੱਢ ਲਈ ਤਾਂ ਜੋ ਅਨਜਾਣ ਥਾਂ ਤੇ ਸੌਖਿਆਂ ਰਹਿ ਸਕੀਏ ਅਤੇ ਲੋੜ ਅਨੁਸਾਰ ਜਾਣਕਾਰੀਆਂ ਪ੍ਰਾਪਤ ਕਰ ਸਕੀਏ। ਇਸ ਤਰ੍ਹਾਂ ਪਹਿਲੇ ਪੜਾਅ ਵਜੋਂ ਅਸੀਂ ਬੁਰਹਾਨਪੁਰ ਸ਼ਹਿਰ ਦੇ ਪ੍ਰਸਿੱਧ ਇਤਿਹਾਸਕ ਗੁਰਦੁਆਰੇ 'ਬੜੀ ਸੰਗਤ' ਪਹੁੰਚ ਗਏ। ਜਿਵੇਂ ਪਿੱਛੇ ਦੱਸਿਆ ਗਿਆ ਹੈ ਕਿ ਬੁਰਹਾਨਪੁਰ ਸ਼ਹਿਰ ਦਾ ਜੈਨ ਅਤੇ ਮੁਸਲਮਾਨੀ ਇਤਿਹਾਸ ਨਾਲ ਸੰਬੰਧ ਰਿਹਾ ਸੀ, ਏਸੇ ਤਰ੍ਹਾਂ ਸਿੱਖ ਇਤਿਹਾਸ ਨਾਲ ਵੀ ਇਸ ਸ਼ਹਿਰ ਦਾ ਸੰਬੰਧ ਬਣਿਆ।

ਸ਼ਹਿਰ ਵਿਚ ਇਕ ਗੁਰਦੁਆਰਾ ਸਤਿਗੁਰੂ ਨਾਨਕ ਦੇਵ ਜੀ ਦੇ ਬੁਰਹਾਨਪੁਰ ਆਉਣ ਦੀ ਯਾਦ ਵਿਚ ਹੈ ਅਤੇ ਦੋ ਗੁਰਦੁਆਰੇ ਦਸਮ ਪਿਤਾ ਸਤਿਗੁਰੂ ਗੋਬਿੰਦ ਸਿੰਘ ਜੀ ਨਾਲ ਸੰਬੰਧਤ ਹਨ। ਗੁਰਦੁਆਰਾ ਰਾਜਘਾਟ ਪਾ. ਪਹਿਲੀ ਤਾਪਤੀ ਨਦੀ ਦੇ ਕੰਢੇ ਤੇ ਫਾਰੁਖੀ ਕਾਲ ਦੇ ਕਿਲ੍ਹੇ ਦੇ ਬਿਲਕੁਲ ਨਾਲ ਹੈ ਅਤੇ ਇਹ ਥਾਂ 'ਬੜੀ ਸੰਗਤ' ਗੁਰਦੁਆਰੇ ਤੋਂ ਦੋ ਕੁ ਕਿਲੋਮੀਟਰ ਦੀ ਵਿੱਥ ਤੇ ਹੈ। ਗੁਰਦੁਆਰਾ 'ਚਰਨ ਕੰਵਲ ਸਾਹਿਬ ਪਾ. ਦਸਵੀਂ ਜੈ ਸਿੰਘ ਪੁਰਾ ਜੈਨਾਬਾਦ ਲਗਪਗ ਛੇ ਕਿਲੋਮੀਟਰ ਦੂਰ ਹੈ। ਗੁਰਦੁਆਰਾ ਬੜੀ ਸੰਗਤ ਸਤਿਗੁਰੂ ਗੋਬਿੰਦ ਸਿੰਘ ਜੀ ਦਾ ਵੱਡਾ ਗੁਰਦੁਆਰਾ ਹੈ ਜੋ ਚੰਗਾ ਅਤੇ ਸਾਫ ਸੁਥਰਾ ਬਣਿਆ ਹੋਇਆ ਹੈ। ਗੁਰਦੁਆਰੇ ਦੇ ਪ੍ਰਬੰਧਕਾਂ ਦੇ ਦੱਸਣ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਰਾਜਸਥਾਨ ਤੋਂ ਬਘੌਰ ਹੁੰਦੇ ਹੋਏ ਬਾਦਸ਼ਾਹ ਬਹਾਦੁਰ ਸ਼ਾਹ ਨੂੰ ਮਿਲਣ ਲਈ ਏਥੋਂ ਦੀ ਲੰਘੇ ਸਨ ਅਤੇ ਛੇ ਮਹੀਨੇ ਏਥੇ ਹੀ ਰਹੇ। ਏਥੇ ਰਹਿਣ ਦੌਰਾਨ ਗੁਰੂ ਜੀ ਨੇ ਇਕ ਬੀੜ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਲਿਖਵਾਈ ਸੀ ਜੋ 'ਬੁਰਹਾਨਪੁਰੀ ਬੀੜ' ਕਰਕੇ ਪ੍ਰਸਿੱਧ ਹੈ। ਗੁਰਦੁਆਰੇ ਦੇ ਅਹਾਤੇ ਵਿਚ ਪਿਛਲੇ ਪਾਸੇ ਦੋ ਸਮਾਧਾਂ ਹਨ। ਇਹਨਾਂ ਸਮਾਧਾਂ ਬਾਰੇ ਦੱਸਿਆ ਜਾਂਦਾ ਹੈ ਕਿ ਇਕ ਸਮਾਧ ਬਾਬਾ ਹਠੀ ਸਿੰਘ ਦੀ ਹੈ ਅਤੇ ਦੂਸਰੀ ਉਹਨਾਂ ਦੀ ਮਾਤਾ ਦੀ ਹੈ। ਇਹ ਵੀ ਜਾਣਕਾਰੀ ਦਿੱਤੀ ਜਾਂਦੀ ਹੈ ਕਿ ਬਾਬਾ ਹਠੀ ਸਿੰਘ, ਮਾਤਾ ਸੁੰਦਰੀ ਜੀ ਦੇ ਪਾਲਕ ਪੁੱਤਰ ਅਜੀਤ ਸਿੰਘ ਦਾ ਲੜਕਾ ਗੁਰੂ ਜੀ ਦੇ ਨਾਲ ਹੀ ਬੁਰਹਾਨਪੁਰ ਆਇਆ ਸੀ ਅਤੇ ਫੇਰ ਏਥੇ ਹੀ ਰਿਹਾ। ਗੁਰੂ ਜੀ ਦੇ ਨਾਲ ਅੱਗੇ ਨਾਂਦੇੜ ਨੂੰ ਨਹੀਂ ਸੀ ਗਿਆ ਅਤੇ ਵੱਡੀ ਉਮਰ ਵਿਚ ਤਪ ਕਰਦਿਆਂ ਰਹਿੰਦਿਆਂ ਏਥੇ ਹੀ ਚੜ੍ਹਾਈ ਕੀਤੀ।

ਮੇਰੀ ਜਾਣਕਾਰੀ ਅਨੁਸਾਰ ਉਪਰੋਕਤ ਵਿਚਾਰਾਂ ਵਿਚ ਇਤਿਹਾਸਕ ਉਕਾਈਆਂ ਹਨ। ਸਤਿਗੁਰੂ ਗੋਬਿੰਦ ਸਿੰਘ ਜੀ ਦੇ ਬੁਰਹਾਨਪੁਰ ਆਉਣ ਬਾਰੇ ਸਾਰੇ ਇਤਿਹਾਸਕਾਰਾਂ ਨੇ ਲਿਖਿਆ ਹੈ :-

ਪਿਖ ਸਿੱਖਨ ਕੋ ਭਾਉ ਮਹਾਨਾ, ਹਿਤ ਰਾਖਨ ਬਹੁ ਬਾਰ ਬਖਾਨਾ।
ਤਿਨ ਕੀ ਸੁਨਕੈ ਸ੍ਰੀ ਪ੍ਰਭੂ ਬਿਨਤੀ, ਪੁਰ ਬੁਰਹਾਨ ਬਸੇ ਤਜਿ ਗਿਨਤੀ।

ਗੁ.ਪ੍ਰ.ਸੂ.

ਪਰ ਸਤਿਗੁਰੂ ਗੋਬਿੰਦ ਸਿੰਘ ਜੀ ਬੁਰਹਾਨਪੁਰ ਵਿਚ ਕੁਝ ਹੀ ਦਿਨ ਠਹਿਰੇ ਸਨ, ਛੇ ਮਹੀਨੇ ਨਹੀਂ ਜਿਵੇਂ ਗੁਰਦੁਆਰਾ ਬੜੀ ਸੰਗਤ ਦੇ ਪ੍ਰਬੰਧਕ ਦੱਸਦੇ ਹੁੰਦੇ ਹਨ। ਏਸੇ ਤਰ੍ਹਾਂ ਦੀ ਗੱਲ 'ਸੁਨਹਿਰੀ ਬੀੜ' ਅਥਵਾ 'ਬੁਰਹਾਨਪੁਰੀ ਬੀੜ' ਬਾਰੇ ਹੈ। ਬੁਰਹਾਨਪੁਰ ਵਿਖੇ ਕਿਸੇ ਵੀ ਬੀੜ ਦਾ ਸਤਿਗੁਰੂ ਗੋਬਿੰਦ ਸਿੰਘ ਜੀ ਵੱਲੋਂ ਲਿਖਵਾਏ ਜਾਣ ਦਾ ਜ਼ਿਕਰ ਨਹੀਂ ਮਿਲਦਾ। ਇਹ ਬੀੜ ਬਾਅਦ ਵਿਚ ਬੁਰਹਾਨਪੁਰ ਪਹੁੰਚੀ ਸੀ। ਇਸ ਬੀੜ ਦੇ ਹਾਸ਼ੀਏ ਬਹੁਤ ਸੁੰਦਰ ਅਤੇ ਸੁਨਹਿਰੀ ਹਨ ਅਤੇ ਇਹ ਬੀੜ ਅਜੇ ਵੀ ਚੰਗੀ ਹਾਲਤ ਵਿਚ ਹੈ। ਬੀੜ ਕਾਫੀ ਪੁਰਾਤਨ ਹੈ। ਅਸੀਂ ਇਸ ਬੀੜ ਦੇ ਦਰਸ਼ਨ ਤਾਂ ਕਰ ਸਕੇ ਸਾਂ ਪਰ ਪੜਤਾਲ ਕਰਨ ਦਾ ਮੌਕਾ ਨਹੀਂ ਮਿਲਿਆ। ਇਸ ਕਰਕੇ 'ਸੁਨਹਿਰੀ ਬੀੜ' ਬਾਰੇ ਜ਼ਿਆਦਾ ਵੇਰਵੇ ਨਾਲ ਕੁਝ ਨਹੀਂ ਕਿਹਾ ਜਾ ਸਕਦਾ। 'ਪ੍ਰਾਚੀਨ ਬੀੜਾਂ ਤੇ ਵਿਚਾਰ' ਪੁਸਤਕ ਵਿਚ ਹਰਿਨਾਮ ਦਾਸ ਉਦਾਸੀ ਬੁਰਹਾਨਪੁਰ ਗੁਰਦੁਆਰੇ ਵਿਚ ਦੋ ਬੀੜਾਂ ਦੇ ਪਏ ਹੋਣ ਦਾ ਜ਼ਿਕਰ ਕਰਦਾ ਹੈ।

## ਬਾਬਾ ਹਠੀ ਸਿੰਘ

ਬਾਬਾ ਹਠੀ ਸਿੰਘ ਅਤੇ ਉਹਨਾਂ ਦੀ ਮਾਤਾ ਦਾ ਦੇਹੁਰਾ ਜੋ ਗੁਰਦੁਆਰਾ ਸਾਹਿਬ ਦੇ ਪਿਛਲੇ ਪਾਸੇ ਬਣਿਆ ਹੋਇਆ ਹੈ, ਉਸ ਬਾਰੇ ਵੀ ਗੁਰਦੁਆਰੇ ਦੇ ਪ੍ਰਧਾਨ ਸਾਹਿਬ ਨੇ ਦੱਸਿਆ ਸੀ ਬਾਬਾ ਹਠੀ ਸਿੰਘ ਗੁਰੂ ਗੋਬਿੰਦ ਸਿੰਘ ਜੀ ਦੇ ਨਾਲ ਹੀ ਬੁਰਹਾਨਪੁਰ ਆਏ ਸਨ ਅਤੇ ਫੇਰ ਏਥੇ ਹੀ ਆਪਣੇ ਅੰਤਿਮ ਸਮੇਂ ਤੱਕ ਰਹੇ ਸਨ। ਮੈਨੂੰ ਥੋੜਾ ਬਹੁਤ ਪੁਤ੍ਰੇਲੇ ਅਜੀਤ ਸਿੰਘ ਦੇ ਪੁੱਤਰ ਹਠੀ ਸਿੰਘ ਬਾਰੇ ਜੋ ਪਤਾ ਸੀ ਉਸ ਆਧਾਰ ਤੇ ਮੈਂ ਪ੍ਰਧਾਨ ਸਾਹਿਬ ਨਾਲ ਵਿਚਾਰ ਕੀਤੀ ਪਰ ਉਹਨਾਂ ਵੱਲੋਂ ਕੋਈ ਤਸੱਲੀਬਖ਼ਸ਼ ਉੱਤਰ ਨਾ ਮਿਲਿਆ। ਮੇਰੀ ਜਾਣਕਾਰੀ ਅਨੁਸਾਰ ਬਾਬਾ ਹਠੀ ਸਿੰਘ ਦਾ ਸਤਿਗੁਰੂ ਗੋਬਿੰਦ ਸਿੰਘ ਜੀ ਨਾਲ ਦੱਖਣ ਵਿਚ ਜਾਣ ਬਾਰੇ ਕੋਈ ਜ਼ਿਕਰ ਨਹੀਂ ਮਿਲਦਾ। ਉਦੋਂ ਵੀ ਜਦੋਂ ਦੱਖਣ ਤੋਂ ਮਾਤਾ ਸੁੰਦਰੀ ਜੀ ਨੂੰ ਗੁਰੂ ਸਾਹਿਬ ਜੀ ਨੇ ਵਾਪਸ ਦਿੱਲੀ ਨੂੰ ਤੋਰਿਆ ਸੀ। ਦਿੱਲੀ ਨੂੰ ਮਾਤਾ ਸੁੰਦਰ ਸਰੂਪ ਜੀ ਜਦੋਂ ਚੱਲੇ ਸਨ, ਉਹਨਾਂ ਦੇ ਨਾਲ ਪੁਤ੍ਰੇਲੇ ਅਜੀਤ ਸਿੰਘ ਦੇ ਨਾਲ ਹੋਣ ਬਾਰੇ ਤਾਂ ਜ਼ਿਕਰ ਮਿਲਦੇ ਹਨ, ਪਰ ਬਾਬਾ ਹਠੀ ਸਿੰਘ ਬਾਰੇ ਜ਼ਿਕਰ ਨਹੀਂ ਮਿਲਦੇ। ਮਾਤਾ ਜੀ ਅਤੇ ਪੁਤ੍ਰੇਲਾ ਅਜੀਤ ਸਿੰਘ ਦਿੱਲੀ ਵਾਪਸ ਆ ਗਏ ਸਨ।

ਨਾਂਦੇੜ ਵਿਖੇ ਸਤਿਗੁਰੂ ਗੋਬਿੰਦ ਸਿੰਘ ਜੀ ਜਦੋਂ 'ਚਲਿਤ੍ਰ' ਵਰਤਾ ਗਏ ਤਾਂ ਦਿੱਲੀ ਵਿਚ ਮਾਤਾ ਸੁੰਦਰੀ ਜੀ ਗੁਰੂ ਗੱਦੀ ਤੇ ਬੈਠੇ। ਦੂਸਰੇ ਪਾਸੇ ਮਾਤਾ ਜੀ ਦੇ ਪਾਲਕ ਪੁੱਤਰ ਅਜੀਤ ਸਿੰਘ ਨੇ ਵੀ ਗੱਦੀ ਲਗਾ ਲਈ ਸੀ ਅਤੇ ਆਪਣੇ ਆਪ ਨੂੰ 'ਗੁਰੂ'

ਅਖਵਾਉਣ ਲੱਗ ਪਿਆ। ਐਸੇ ਹਾਲਾਤ ਵਿਚ ਕੁਝ ਲੋਕ ਮਾਤਾ ਜੀ ਨੂੰ ਮੱਥਾ ਟੇਕਦੇ ਅਤੇ ਕੁਝ ਲੋਕ ਅਜੀਤ ਸਿੰਘ ਨੂੰ ਗੁਰੂ ਮੰਨ ਮੱਥਾ ਟੇਕਦੇ ਰਹੇ। ਇਸ ਤਰ੍ਹਾਂ ਮਾਤਾ ਜੀ ਅਤੇ ਅਜੀਤ ਸਿੰਘ ਵਿਚਕਾਰ ਖਿਜਾਅ ਵਧ ਗਿਆ ਸੀ। ਮਾਤਾ ਸੁੰਦਰੀ ਜੀ ਦਿੱਲੀ ਦੀ ਚਾਰ-ਦੀਵਾਰੀ ਤੋਂ ਬਾਹਰ ਤੁਰਕਮਾਨ ਗੇਟ ਵੱਲੋਂ ਲਗਪਗ ਇਕ ਮੀਲ ਦੀ ਵਿੱਥ ਤੇ ਰਹਿੰਦੇ ਸਨ। ਮਾਤਾ ਜੀ ਦਾ ਮੁਗ਼ਲ ਦਰਬਾਰ ਵਿਚ ਰਸੂਖ ਵੀ ਹੈ ਸੀ ਅਤੇ ਬਾਦਸ਼ਾਹ ਬਹਾਦੁਰ ਸ਼ਾਹ ਨੇ ਮਾਤਾ ਜੀ ਦੇ ਰਸੂਖ ਨੂੰ ਬੰਦਾ ਬਹਾਦਰ ਦੇ ਵਿਰੁੱਧ ਵਰਤਿਆ ਵੀ, ਪਰ ਬਾਬਾ ਬੰਦਾ ਜੀ ਆਪਣੇ ਮਨੋਰਥ ਵਿਚ ਲੱਗੇ ਹੀ ਰਹੇ। ਸਰਹਿੰਦ ਦੇ ਨੇੜੇ ਫੈਸਲਾਕੁਨ ਚੱਪੜ-ਝਿੜ੍ਹੀ ਦੀ ਲੜਾਈ ਸਮੇਂ ਮਾਤਾ ਸੁੰਦਰੀ ਜੀ ਅਤੇ ਪਾਲਕ ਪੁੱਤਰ ਅਜੀਤ ਸਿੰਘ ਦਿੱਲੀ ਵਿਚ ਸਨ। ਬਾਬਾ ਅਜੀਤ ਸਿੰਘ ਦੀਆਂ ਆਪ-ਹੁਦਰੀਆਂ ਨੇ ਮਾਤਾ ਸੁੰਦਰੀ ਜੀ ਦੇ ਨਾਲ-ਨਾਲ ਬਾਦਸ਼ਾਹ ਬਹਾਦੁਰ ਸ਼ਾਹ ਨੂੰ ਵੀ ਨਰਾਜ਼ ਕਰ ਦਿੱਤਾ ਸੀ ਅਤੇ ਉਸਨੇ ਅਜੀਤ ਸਿੰਘ ਨੂੰ ਕੁਝ ਸਮਾਂ ਕੈਦ ਵੀ ਕੀਤਾ ਅਤੇ ਰਾਜਾ ਛੱਤਰਸਾਲ ਬੁੰਦੇਲੇ ਦੇ ਹਵਾਲੇ ਕੀਤੀ ਰੱਖਿਆ।

ਦੇਹਾਂਤ ਤੋਂ ਕੁਝ ਹੀ ਸਮਾਂ ਪਹਿਲਾਂ ਬਾਦਸ਼ਾਹ ਬਹਾਦੁਰ ਸ਼ਾਹ ਨੇ ਅਜੀਤ ਸਿੰਘ ਨੂੰ ਰਿਹਾ ਕਰ ਦਿੱਤਾ ਸੀ ਅਤੇ 'ਚੱਕ-ਗੁਰੂ' ਵਾਲੀ ਜ਼ਮੀਨ ਵੀ ਉਸਦੇ ਨਾਂ ਵਾ-ਗੁਜ਼ਾਰ ਕਰ ਦਿੱਤੀ ਸੀ। ਅਜੀਤ ਸਿੰਘ ਰਿਹਾ ਹੋ ਕੇ ਮਾਤਾ ਜੀ ਪਾਸ ਸ਼ਾਹ-ਜਹਾਨਾਬਾਦ (ਦਿੱਲੀ) ਜੈ ਸਿੰਘ ਪੁਰੇ ਆ ਗਿਆ ਪਰ ਦੋਹਾਂ ਵਿਚ ਇਤਫਾਕ ਨਾ ਬਣ ਸਕਿਆ। ਮਾਤਾ ਜੀ ਨੇ 'ਚੱਕ-ਗੁਰੂ' ਵਾਲੀ ਜ਼ਮੀਨ ਅਤੇ ਦਰਬਾਰ ਸਾਹਿਬ ਦਾ ਪ੍ਰਬੰਧ ਭਾਈ ਮਨੀ ਸਿੰਘ ਜੀ ਦੇ ਸਪੁਰਦ ਕਰ ਦਿੱਤਾ ਸੀ। ਅਜੀਤ ਸਿੰਘ ਆਪਣੇ ਸੁਭਾਅ ਅਤੇ ਆਪ-ਹੁਦਰੀਆਂ ਕਾਰਨ ਦਿੱਲੀ ਦੇ ਬਾਦਸ਼ਾਹ ਫ਼ੁਰਖ਼ਸੀਅਰ ਦੀ ਨਰਾਜ਼ਗੀ ਝੱਲਦਾ ਹੋਇਆ ਮਾਰਿਆ ਗਿਆ। ਉਸ ਵੇਲੇ ਬਾਬਾ ਅਜੀਤ ਸਿੰਘ ਦੇ ਸੇਵਕ 'ਜੀਤਮਲੀਏ' ਉਸਦੇ ਪੁੱਤਰ ਹਠੀ ਸਿੰਘ ਨੂੰ ਕਿਸੇ ਸੰਭਾਵਤ ਖ਼ਤਰੇ ਅਥਵਾ ਨੁਕਸਾਨ ਤੋਂ ਬਚਾਉਣ ਲਈ ਉਸ ਨੂੰ ਮਥੁਰਾ ਲੈ ਗਏ ਜਿੱਥੇ ਉਸ ਦੀ ਗੱਦੀ ਚਲਦੀ ਰਹੀ।

ਅਸਲ ਵਿਵਾਦ 'ਗੁਰੂ ਗੱਦੀ' ਦਾ ਸੀ ਅਤੇ ਉਸ ਸਮੇਂ ਕੁਝ ਸਿੱਖ ਹਠੀ ਸਿੰਘ ਨੂੰ ਗੁਰੂ ਮੰਨਦੇ ਰਹੇ ਅਤੇ ਬਾਕੀ ਦੇ ਸਿੱਖ ਮਾਤਾ ਜੀ ਨੂੰ ਗੁਰੂ ਮੰਨ ਮੱਥਾ ਟੇਕਦੇ ਰਹੇ। ਮਥੁਰਾ ਵਿਚ ਉਸਦੀ ਯਾਦ ਵਿਚ ਇਕ ਥਾਂ ਵੀ ਹੈ। ਕਿਉਂਕਿ ਫਾਰਸੀ ਦੀ ਪੁਸਤਕ ਵਿਚ, ਜੋ ਸਮਕਾਲੀਨ ਰਿਕਾਰਡਾਂ ਅਨੁਸਾਰ ਹੈ, ਇਹ ਗੱਲ ਦਰਜ ਹੈ ਕਿ ਮਾਤਾ ਸੁੰਦਰੀ ਜੀ ਦੇ ਪਾਲਕ ਪੁੱਤਰ ਅਜੀਤ ਸਿੰਘ ਦਾ ਪੁੱਤਰ ਹਠੀ ਸਿੰਘ ਦਿੱਲੀ ਅਤੇ ਮਥੁਰਾ ਵਿਚ ਮੌਜੂਦ ਹੈ ਸੀ, ਇਸ ਲਈ ਬੁਰਹਾਨਪੁਰ ਗੁਰਦੁਆਰਾ ਬੜੀ ਸੰਗਤ ਦੇ ਪ੍ਰਬੰਧਕਾਂ ਦਾ ਇਹ ਦੱਸਣਾ ਕਿ ਬਾਬਾ ਹਠੀ ਸਿੰਘ ਗੁਰੂ ਗੋਬਿੰਦ ਸਿੰਘ ਜੀ ਦੇ ਨਾਲ

ਬੁਰਹਾਨਪੁਰ ਆਏ ਸਨ ਅਤੇ ਉਦੋਂ ਤੋਂ ਹੀ ਉਹ ਏਥੇ ਰਹੇ ਸਨ ਠੀਕ ਨਹੀਂ ਹੈ। ਵਧੇਰੇ ਜਾਣਕਾਰੀ ਲਈ ਫਾਰਸੀ ਸਰੋਤਾਂ ਦੀ ਡਾ. ਗੰਡਾ ਸਿੰਘ ਵੱਲੋਂ ਸੰਪਾਦਤ ਪੁਸਤਕ 'ਮਾਖਿਜ਼-ਤਵਾਰੀਖ਼-ਸਿੱਖਾਂ' ਨੂੰ ਵਾਚਿਆ ਜਾ ਸਕਦਾ ਹੈ।

ਕਈ ਹੋਰ ਪੁਸਤਕਾਂ ਵਿਚ ਵੀ ਹਠੀ ਸਿੰਘ ਬਾਰੇ ਜਾਣਕਾਰੀ ਦਰਜ ਮਿਲਦੀ ਹੈ। ਕੁਝ ਗੁਰੂ-ਪ੍ਰਣਾਲੀਆਂ ਵਿਚ ਸੰਖੇਪ ਤੌਰ ਤੇ ਉਹਨਾਂ ਅਤੇ ਉਹਨਾਂ ਦੀਆਂ ਠੌਰਾਂ ਬਾਰੇ ਜ਼ਿਕਰ ਮਿਲਦਾ ਹੈ। "ਗੁਰ-ਪ੍ਰਨਾਲਿਕਾ" ਵਿਚ ਲਿਖਿਆ ਹੈ :- "ਅਰੁ ਹਠੀ ਸਿੰਘ ਸਾਹਿਬਜਾਂਦਾ ਅਜੀਤ ਸਿੰਘ ਕਾ ਹੈ। ਉਸਕੀ ਸੰਗਤਿ ਭੀ ਦਿੱਲੀ ਬਿਖੇ ਜੁਦੀ ਹੈ। ਹਠੀ ਸਿੰਘ ਕੀ ਧਰਮਸਾਲਾ ਹੀ ਸਹਰ ਮੈ ਹੈ, ਏਕ ਅਸਥਾਨ ਹਠੀ ਸਿੰਘ ਕਾ ਮਥੁਰਾ ਬਿਖੇ ਹੈ। ਏਕ ਸਥਾਨ ਬੁਰਾਨਪੁਰ ਹੈ ਭਾਰਾ। ਇਹ ਸਾਹਿਬਜਾਦਾ ਅਜੀਤ ਸਿੰਘ ਚਾਰੋਂ ਸਾਹਿਬਜਾਦਿਆਂ ਤੇ ਜੁਦਾ ਹੈ।"

ਇਹ ਹੋਰ ਗੁਰ-ਪ੍ਰਣਾਲੀ ਹੈ ਕਵੀ ਗੁਲਾਬ ਸਿੰਘ ਕ੍ਰਿਤ। ਇਸ ਵਿਚ ਕਵੀ ਹਠੀ ਸਿੰਘ ਬਾਰੇ ਲਿਖਦਾ ਹੈ :-

"ਸੰਗਤ ਭੀ ਵਾਂ ਕੀ ਦਿੱਲੀ ਮੈ ਹੈ ਜੁਦੀ, ਹਠੀ ਸਿੰਘ,<br>
ਕੀ 'ਅਥਾਈਪੁਰ' ਮੈ ਹੈ, ਏਕ ਔਰ ਗਾਤ ਹੈ।<br>
ਹਠੀ ਸਿੰਘ ਜੀ ਕੀ 'ਮਧੁਪੁਰੀ' ਮੈ ਹੈ ਏਕ ਠੌਰ,<br>
ਦੀਰਘ 'ਬਰ੍ਹਾਨਪੁਰ' ਮੈ ਹੈ ਸਿਰਮੌਰ ਹੈ।"

ਭਾਈ ਕਾਹਨ ਸਿੰਘ ਨਾਭਾ ਨੇ 'ਮਹਾਨ ਕੋਸ਼' ਵਿਚ ਹਠੀ ਸਿੰਘ ਜੀ ਬਾਰੇ ਜਾਣਕਾਰੀ ਇਸ ਤਰ੍ਹਾਂ ਲਿਖੀ ਹੈ :- 'ਹਠੀ ਸਿੰਘ - ਮਾਤਾ ਸੁੰਦਰੀ ਜੀ ਦੇ ਪਾਲਤ ਅਜੀਤ ਸਿੰਘ ਦਾ ਬੇਟਾ, ਜਿਸ ਦਾ ਪ੍ਰਸਿੱਧ ਅਸਥਾਨ ਬੁਰਹਾਨਪੁਰ (ਜ਼ਿਲਾ ਨਿਮਾਰ) ਦੇ ਸਿੰਧੀ ਮਹੱਲੇ ਵਿਚ ਹੈ। ਇਹ ਗੁਰਬਾਣੀ ਵਿਚੋਂ "ਨਾਨਕ" ਨਾਮ ਕੱਢ ਕੇ ਅਰ ਆਪਣਾ ਨਾਉਂ ਪਾ ਕੇ ਸਿੱਖਾਂ ਨੂੰ ਸ਼ਬਦ ਸੁਣਾਇਆ ਕਰਦਾ ਸੀ। ਇਸ ਅਪਰਾਧ ਕਰਕੇ ਮਾਤਾ ਸੁੰਦਰੀ ਜੀ ਨੇ ਤਿਆਗ ਦਿੱਤਾ। ਇਹ ਪੰਜਾਬ ਛੱਡਕੇ ਮਧਯ ਭਾਰਤ (C.P.) ਵਿਚ ਜਾ ਰਿਹਾ ਅਰ ਉਸੇ ਪਾਸੇ ਮੋਇਆ। ਇਸ ਦਾ ਦੇਹੁਰਾ ਬੁਰਹਾਨਪੁਰ ਵਿਚ ਹੈ।'

ਹਠੀ ਸਿੰਘ ਨੇ ਸੰਮਤ 1839 (1783 ਈ.) ਵਿਚ ਬੁਰਹਾਨਪੁਰ ਚੜ੍ਹਾਈ ਕੀਤੀ। 'ਅਜੀਤੀ ਸੰਗਤ' (ਬੜੀ ਸੰਗਤ) ਵਿਖੇ ਜੋ ਬੀੜ ਹੈ ਸ੍ਰ. ਰਣਧੀਰ ਸਿੰਘ ਰਿਸਰਚ ਸਕਾਲਰ ਅਨੁਸਾਰ ਉਸ ਬੀੜ (ਬੁਰਹਾਨਪੁਰੀ ਅਥਵਾ ਸੁਨਹਿਰੀ ਬੀੜ) ਵਿਚ ਬਾਬਾ ਜੀ ਦੇ ਦੇਹਾਂਤ ਬਾਰੇ ਇਹ ਲਿਖਿਆ ਹੋਇਆ ਹੈ--'ਸੰਮਤ 1839

ਫੱਗਣ ਸੁਦੀ 10, ਬੁੱਧਵਾਰ ਦੋ ਘੜੀਆਂ ਦਿਨ ਰਹਿੰਦੇ ਹੰਸਵਾਰ। ਸ੍ਰੀ ਗੁਰੂ ਕਰਣ ਕਾਰਣ ਸਮਰੱਥ ਸ੍ਰੀ ਵਾਹਿਗੁਰੂ ਹਠੀ ਸਿੰਘ ਜੀ ਸਮਾਣੇ। ਵੀਰਵਾਰ ਸਵਾ ਪਹਿਰ ਦਿਨ, ਅਗਨ ਛੇਤ੍ਰ ਸਰਬੱਤ ਸੰਗਤ ਮਿਲਕਰ (ਸਸਕਾਰ) ਕੀਆ ਬੁਰਹਾਨਪੁਰ ਹੁਸਨਪੁਰੇ।'

ਅਸੀਂ ਬੀੜ ਦੇਖਣ ਦੀ ਅਰਜ਼ ਕੀਤੀ ਸੀ, ਪ੍ਰਧਾਨ ਸਾਹਿਬ ਨੇ ਆਪ ਬੀੜ ਦਾ ਪ੍ਰਕਾਸ਼ ਕਰਕੇ ਸਾਨੂੰ ਦਰਸ਼ਨ ਤਾਂ ਕਰਵਾ ਦਿੱਤੇ ਸਨ, ਪਰ ਖ਼ੁਦ ਦੇਖਣ ਅਤੇ ਪੜਤਾਲ ਕਰਨ ਦੀ ਆਗਿਆ ਨਹੀਂ ਸੀ ਦਿੱਤੀ। ਇਸ ਕਰਕੇ ਇਸ ਤੋਂ ਜ਼ਿਆਦਾ ਅਸੀਂ ਕੁਝ ਨਹੀਂ ਕਹਿ ਸਕਦੇ। ਪਰ ਉਪਰੋਕਤ ਦਿੱਤੀਆਂ ਗਈਆਂ ਜਾਣਕਾਰੀਆਂ ਤੋਂ ਇਹ ਗੱਲ ਪ੍ਰਤੱਖ ਹੋ ਜਾਂਦੀ ਹੈ ਕਿ ਬਾਬਾ ਹਠੀ ਸਿੰਘ ਗੁਰੂ ਸਾਹਿਬ ਜੀ ਦੇ ਨਾਲ ਨਹੀਂ, ਸਗੋਂ ਉਹਨਾਂ ਦੇ ਬੁਰਹਾਨਪੁਰ ਜਾਣ ਤੋਂ ਕਾਫੀ ਸਮੇਂ ਬਾਅਦ, ਦਿੱਲੀ ਅਤੇ ਮਥੁਰਾ ਰਹਿਣ ਤੋਂ ਬਾਅਦ ਹੀ ਬੁਰਹਾਨਪੁਰ ਗਏ ਸਨ।

## ਰਛਪਾਲ ਸਿੰਘ ਚੀਮਾ

ਅਸੀਰਗੜ੍ਹ ਕਿਲ੍ਹੇ ਤੋਂ ਸਭ ਤੋਂ ਨੇੜੇ ਵੱਡਾ ਨਗਰ ਪੈਂਦਾ ਹੈ ਬੁਰਹਾਨਪੁਰ ਅਤੇ ਏਸੇ ਨਾਮ ਤੇ ਹੈ ਰੇਲਵੇ ਸਟੇਸ਼ਨ। ਕਿਲ੍ਹੇ ਦੇ ਨੇੜੇ ਹੋਰ ਕੋਈ ਵੱਡੀ ਅਬਾਦੀ ਵਾਲਾ ਥਾਂ ਨਹੀਂ ਹੈ। ਖੰਡਵਾ ਸ਼ਹਿਰ ਜੋ ਹੈ ਅਸੀਰਗੜ੍ਹ ਕਿਲ੍ਹੇ ਤੋਂ ਕਾਫੀ ਪਹਿਲਾਂ ਆਉਂਦਾ ਹੈ। ਇਸ ਕਰਕੇ ਤਿੰਨ ਕੂਕੇ ਦੇਸ਼ ਭਗਤਾਂ ਦੀ ਨਜ਼ਰਬੰਦੀ ਵਾਲੀ ਥਾਂ - ਕਿਲ੍ਹਾ ਅਸੀਰਗੜ੍ਹ ਦੇਖਣ ਲਈ ਅਸੀਂ, ਮੈਂ ਅਤੇ ਗੁਰਦੇਵ ਸਿੰਘ, ਗੁਰਦੁਆਰਾ 'ਬੜੀ ਸੰਗਤ' ਆ ਗਏ, ਏਥੋਂ ਹੀ ਅਸੀਂ ਅਸੀਰਗੜ੍ਹ ਦੇ ਕਿਲ੍ਹੇ ਨੂੰ ਜਾਣ ਬਾਰੇ ਵਿਓਂਤ ਬਨਾਉਣੀ ਸੀ। ਸੰਜੋਗ ਨਾਲ ਗੁਰਦੁਆਰਾ ਕੰਪਲੈਕਸ ਦੇ ਦਸ਼ਮੇਸ਼ ਨਿਵਾਸ ਵਿਚ ਰਹਿੰਦੇ ਇਕ ਸਿੰਘ ਪਾਸੋਂ ਸਾਨੂੰ ਕਿਲ੍ਹੇ ਬਾਰੇ ਲੋੜੀਂਦੀ ਜਾਣਕਾਰੀ ਮਿਲ ਗਈ। 1984 ਈ. ਵਿਚ ਦੰਗਿਆਂ ਦੀਆਂ ਘਟਨਾਵਾਂ ਤੋਂ ਬਾਅਦ ਕਈ ਸਿੱਖ ਪਰਿਵਾਰ ਗੁਰਦੁਆਰਾ ਕੰਪਲੈਕਸ ਵਿਚ ਰਹਿਣ ਲੱਗ ਪਏ ਸਨ। ਬੁਰਹਾਨਪੁਰ ਸ਼ਹਿਰ ਦੀ ਭਾਵੇਂ ਵੱਸੋਂ ਤਿੰਨ ਲੱਖ ਤੋਂ ਉੱਪਰ ਹੀ ਹੈ, ਇਹਨਾਂ ਵਿਚ ਮੁਸਲਮਾਨਾਂ ਅਤੇ ਹਿੰਦੂਆਂ ਦਾ ਅਨੁਪਾਤ ਲਗਪਗ 65-35 ਪ੍ਰਤੀਸ਼ਤ ਹੈ। ਸਿੱਖ ਪਰਿਵਾਰ ਆਟੇ ਵਿਚ ਲੂਣ ਜਿੰਨੇ ਵੀ ਨਹੀਂ ਹਨ। ਜਾਣਕਾਰੀ ਅਨੁਸਾਰ ਲਗਪਗ ਪੰਜਾਹ ਕੁ ਪਰਿਵਾਰ ਹੀ ਹਨ। ਇਹਨਾਂ ਵਿਚੋਂ ਇਕ ਪਰਿਵਾਰ ਸ੍ਰ. ਰਛਪਾਲ ਸਿੰਘ ਚੀਮਾ ਦਾ ਹੈ।

ਸ੍ਰ. ਰਛਪਾਲ ਸਿੰਘ ਚੀਮਾ 1960 ਤੋਂ ਥੋੜਾ ਹੀ ਪਹਿਲੋਂ ਇਸ ਨਗਰ ਵਿਚ ਆਇਆ ਸੀ ਅਤੇ ਸੀ.ਪੀ.ਡਬਲਯੂ.ਡੀ. ਮਹਿਕਮੇ ਵਿਚ ਨੌਕਰ ਹੋ ਗਿਆ ਸੀ। ਕੰਮ

ਦੇ ਸਿਲਸਿਲੇ ਵਿਚ ਉਸ ਦੀ ਡਿਊਟੀ ਅਸੀਰਗੜ੍ਹ ਕਿਲ੍ਹੇ ਵਿਚ ਲੱਗੀ ਸੀ ਅਤੇ ਉਹ ਮਜ਼ਦੂਰਾਂ ਕੋਲੋਂ ਖਾਲੀ ਪਏ ਕਿਲ੍ਹੇ 'ਚੋਂ ਘਾਹ-ਬੂਟ ਸਾਫ ਕਰਵਾਉਂਦਾ ਅਤੇ ਟੁੱਟ-ਭੱਜ ਦੀ ਲੋੜੀਂਦੀ ਮੁਰੰਮਤ ਕਰਦਾ ਸੀ। ਰਛਪਾਲ ਸਿੰਘ ਚੀਮਾ ਸਾਈਕਲ ਤੇ ਰੋਜ਼ ਅਸੀਰਗੜ੍ਹ ਕਿਲ੍ਹੇ ਜਾਇਆ ਕਰਦਾ ਸੀ ਅਤੇ ਉਹ 40 ਸਾਲ ਨੌਕਰੀ ਕਰਕੇ ਰਿਟਾਇਰ ਹੋਇਆ। ਸ੍ਰ. ਰਛਪਾਲ ਸਿੰਘ ਪਿੱਛੋਂ ਸਿਆਲਕੋਟ ਜ਼ਿਲੇ ਦੇ ਮਾਨਪੁਰ ਇਲਾਕੇ ਦਾ ਹੈ। ਅਸੀਰਗੜ੍ਹ ਕਿਲ੍ਹੇ ਬਾਰੇ ਪੁੱਛਣ ਤੇ ਚੀਮਾ ਜੀ ਨੇ ਦੱਸਿਆ ਕਿ ਕਿਲ੍ਹਾ ਸ਼ਹਿਰ ਬੁਰਹਾਨਪੁਰ ਤੋਂ ਲਗਪਗ ਬਾਈ ਕੁ ਕਿਲੋਮੀਟਰ ਦੂਰ ਹੈ। ਕਿਲ੍ਹਾ ਉੱਚੀ ਪਹਾੜੀ ਉੱਤੇ ਬਣਿਆ ਹੋਇਆ ਹੈ ਅਤੇ ਕਿਲ੍ਹੇ ਵਿਚ ਪੌੜੀਆਂ ਰਾਹੀਂ ਜਾ ਸਕੀਦਾ ਹੈ ਜੋ ਕਾਫੀ ਥਕਾਊ ਕੰਮ ਹੈ। ਇਕ ਛੋਟੀ ਜਿਹੀ ਸੜਕ ਵੀ ਜਾਂਦੀ ਹੈ ਕਿਲ੍ਹੇ ਤੀਕਰ, ਪਰ ਉਹ ਟੁੱਟੀ-ਫੁੱਟੀ ਹਾਲਤ ਵਿਚ ਹੈ ਅਤੇ ਕੇਵਲ ਜੀਪ ਰਾਹੀਂ ਹੀ ਜਾਇਆ ਜਾ ਸਕੇਗਾ (ਹੁਣ ਇਸ ਲਿੰਕ ਰੋਡ ਦੀ ਮੁਰੰਮਤ ਕੀਤੀ ਜਾ ਰਹੀ ਹੈ)। ਸਿਰਫ ਜੀਪ ਹੀ ਟੁੱਟੀ ਸੜਕ ਤੇ ਚੱਲ ਸਕਦੀ ਹੈ, ਤੁਸੀਂ ਜੀਪ ਕਰ ਲਵੋ। ਰਛਪਾਲ ਸਿੰਘ ਦੇ ਰਿਸ਼ਤੇਦਾਰ ਨੇ ਸਾਨੂੰ ਜੀਪ ਵਾਲੇ ਨਾਲ ਗੱਲ ਵੀ ਕਰਵਾ ਦਿੱਤੀ ਅਤੇ ਅਗਲੇ ਦਿਨ ਸਵੇਰੇ ਨੌਂ ਵਜੇ ਅਸੀਰਗੜ੍ਹ ਜਾਣਾ ਤੈਅ ਹੋਇਆ। ਮੈਂ ਰਛਪਾਲ ਸਿੰਘ ਚੀਮੇ ਨੂੰ ਬੇਨਤੀ ਕੀਤੀ ਕਿ ਉਹ ਆਪ ਵੀ ਜੀਪ ਵਿਚ ਸਾਡੇ ਨਾਲ ਚੱਲੇ ਤਾਂ ਜੋ ਸਾਨੂੰ ਹਰ ਤਰ੍ਹਾਂ ਨਾਲ ਸੌਖ ਹੋ ਜਾਵੇ। ਰਛਪਾਲ ਸਿੰਘ ਖੁਸ਼ੀ ਖੁਸ਼ੀ ਸਾਡੇ ਨਾਲ ਚੱਲਣ ਨੂੰ ਤਿਆਰ ਹੋ ਗਿਆ।

## ਕਿਲ੍ਹਾ ਅਸੀਰਗੜ੍ਹ

20 ਅਗਸਤ ਸਵੇਰੇ 9 ਵਜੇ ਅਸੀਂ ਜੀਪ ਤੇ ਸਵਾਰ ਹੋ ਅਸੀਰਗੜ੍ਹ ਨੂੰ ਚੱਲ ਪਏ। ਮੌਸਮ ਬੱਦਲਾਂ ਵਾਲਾ ਸੀ। ਖੰਡਵਾ ਤੋਂ ਬੁਰਹਾਨਪੁਰ ਹੁੰਦੇ ਹੋਏ ਜਰਨੈਲੀ ਸੜਕ ਮੁੰਬਈ ਨੂੰ ਜਾਂਦੀ ਹੈ ਅਤੇ ਇਹੀ ਸੜਕ ਅਸੀਰਗੜ੍ਹ ਕਿਲ੍ਹੇ ਦੇ ਪੈਰਾਂ ਨਾਲ ਲਗਦੀ ਹੋਈ ਲੰਘਦੀ ਹੈ। ਅੱਜਕਲ ਜਰਨੈਲੀ ਸੜਕ ਦੀ ਹਾਲਤ ਵੀ ਠੀਕ ਠਾਕ ਹੈ। ਕਿਲ੍ਹਾ ਸਤਪੁੜਾ ਦੀਆਂ ਪਹਾੜੀਆਂ 'ਚੋਂ ਇਕ, ਜੋ ਉਸ ਇਲਾਕੇ ਵਿਚ ਸਭ ਨਾਲੋਂ ਉੱਚੀ ਹੈ, ਉਤੇ ਬਣਿਆ ਹੋਇਆ ਹੈ। ਸਾਰੇ ਖ਼ਾਨਦੇਸ਼ ਵਿਚ ਥੋੜੀ ਥੋੜੀ ਦੂਰ ਤੇ ਸੁਤੰਤਰ ਰੂਪ ਵਿਚ ਪਹਾੜੀਆਂ ਉੱਭਰੀਆਂ ਹੋਈਆਂ ਹਨ ਜਿਨ੍ਹਾਂ ਦੀ ਉਚਾਈ ਵੀਹ ਮੀਟਰ ਤੋਂ ਲੈ ਕੇ ਸੌ ਡੇਢ ਸੌ ਮੀਟਰ ਤੱਕ ਦੀ ਹੈ। ਅਸੀਰਗੜ੍ਹ ਕਿਲ੍ਹੇ ਵਾਲੀ ਪਹਾੜੀ, ਜਿਵੇਂ ਮੈਂ ਪਹਿਲਾਂ ਦੱਸ ਚੁੱਕਾ ਹਾਂ, ਲਗਪਗ ਦੋ ਸੌ ਸੱਠ ਮੀਟਰ, ਸਭ ਤੋਂ ਉੱਚੀ ਹੈ। ਇਸ ਕਿਲ੍ਹੇ ਤੋਂ ਦੂਰ ਦੂਰ ਤੱਕ ਅਰਾਮ ਨਾਲ ਨਜ਼ਰ ਰੱਖੀ ਜਾ ਸਕਦੀ ਸੀ। ਦੂਰ ਦੂਰ ਤੱਕ ਦਾ ਸਾਰਾ ਇਲਾਕਾ ਚੰਗੀ ਤਰ੍ਹਾਂ ਏਥੋਂ ਦਿਸਦਾ ਹੈ ਜੋ ਸੁਰੱਖਿਆ ਪੱਖੋਂ ਪੁਰਾਣੇ ਸਮੇਂ ਬਹੁਤ

ਚੰਗੀ ਗੱਲ ਸੀ। ਜਾਪਦਾ ਹੈ ਇਹਨਾਂ ਗੁਣਾਂ ਕਰਕੇ ਹੀ ਇਸ ਕਿਲ੍ਹੇ ਨੂੰ 'ਦੱਖਣ ਦਾ ਦਰਵਾਜ਼ਾ' ਕਿਹਾ ਜਾਂਦਾ ਸੀ ਅਤੇ ਇਹ ਵੀ ਕਿਹਾ ਜਾਂਦਾ ਸੀ ਕਿ ਜਿਸ ਦਾ ਅਸੀਰਗੜ੍ਹ ਦੇ ਕਿਲ੍ਹੇ ਤੇ ਅਧਿਕਾਰ ਹੋ ਗਿਆ, ਉਸਦਾ ਸਾਰੇ ਖ਼ਾਨਦੇਸ਼ ਉੱਤੇ ਅਧਿਕਾਰ ਹੋ ਗਿਆ।

ਅਸੀਂ ਪੌੜੀਆਂ ਚੜ੍ਹ ਕੇ ਕਿਲ੍ਹੇ ਤੀਕ ਨਹੀਂ ਸੀ ਜਾਣਾ ਚਾਹੁੰਦੇ। ਇਸ ਦੇ ਦੋ ਕਾਰਨ ਸਨ। ਕੰਮ ਕਰਨ ਲਈ ਥਕਾਵਟ ਤੋਂ ਬਚਣਾ ਅਤੇ ਦੂਸਰਾ, - ਪੌੜੀਆਂ ਰਾਹੀਂ ਚੜ੍ਹਨ ਵਿਚ ਕਾਫੀ ਸਮਾਂ ਲੱਗ ਜਾਣਾ ਸੀ ਅਤੇ ਮੌਸਮ ਬੱਦਲਾਂ ਵਾਲਾ ਸੀ। ਸਾਡਾ ਕੰਮ ਅਧੂਰਾ ਨਾ ਰਹਿ ਜਾਵੇ, ਇਸ ਲਈ ਅਸੀਂ ਜਲਦੀ ਤੋਂ ਜਲਦੀ ਕਿਲ੍ਹੇ ਵਿਚ ਪਹੁੰਚਣਾ ਚਾਹੁੰਦੇ ਸਾਂ। ਏਸੇ ਗੱਲ ਨੂੰ ਧਿਆਨ ਵਿਚ ਰੱਖਦਿਆਂ ਹੋਇਆ ਹੀ ਅਸੀਂ ਜੀਪ ਦੀ ਵਿਵਸਥਾ ਕੀਤੀ ਸੀ। ਮਸਾਂ ਅੱਠ ਕੁ ਫੁੱਟ ਚੌੜੀ ਟੁੱਟੀ ਫੁੱਟੀ ਸੜਕ ਦੀ ਔਖੀ ਚੜ੍ਹਾਈ 5 ਕੁ ਕਿਲੋਮੀਟਰ ਦੀ ਹੈ ਜਰਨੈਲੀ ਸੜਕ ਤੋਂ ਕਿਲ੍ਹੇ ਦੇ ਦਰਵਾਜ਼ੇ ਤੱਕ। ਪੌੜੀਆਂ ਖ਼ਸਤਾ ਹਾਲਤ ਵਿਚ ਹਨ ਅਤੇ ਵਿੰਗੇ-ਟੇਢੇ ਹੁੰਦੇ ਹੋਏ ਚੜ੍ਹਦੀਆਂ ਹਨ। ਪੌੜੀਆਂ ਰਾਹੀਂ ਚੜ੍ਹਦਿਆਂ ਹੋਇਆਂ ਕਿਲ੍ਹੇ ਦੀ ਸੁਰੱਖਿਆ ਵਿਵਸਥਾ ਦਾ ਚੰਗੀ ਤਰ੍ਹਾਂ ਪਤਾ ਲਗਦਾ ਹੈ।

ਥੱਲੇ ਤੋਂ ਕਿਲ੍ਹੇ ਦੇ ਮੁੱਖ ਦਰਵਾਜ਼ੇ ਤੱਕ ਪਹੁੰਚਦਿਆਂ ਰਸਤੇ ਵਿਚ ਸੁਰੱਖਿਆ ਪੱਖੋਂ ਸੱਤ ਦਰਵਾਜ਼ੇ ਪੈਂਦੇ ਹਨ ਅਤੇ ਇਹਨਾਂ ਦਰਵਾਜ਼ਿਆਂ ਦੇ ਨਾਂ ਵੀ ਅਲੱਗ-ਅਲੱਗ ਸਨ। ਸ਼ੁਰੂ ਵਾਲਾ ਦਰਵਾਜ਼ਾ 'ਪਦਾਰ ਦਰਵਾਜ਼ਾ' ਅਤੇ ਆਖ਼ੀਰ ਵਾਲਾ 'ਹਫਤ ਦਰਵਾਜ਼ਾ' ਅਖਵਾਉਂਦਾ ਸੀ। ਕਿਲ੍ਹੇ ਨੂੰ ਤਿੰਨ ਹਿੱਸਿਆਂ ਵਿਚ ਵੰਡਿਆ ਹੋਇਆ ਸੀ। ਸਭ ਤੋਂ ਉਪਰਲਾ ਕਿਲ੍ਹਾ 'ਅਸੀਰਗੜ੍ਹ ਕਿਲ੍ਹਾ' ਅਖਵਾਉਂਦਾ ਸੀ ਅਤੇ ਇਹੀ ਸਭ ਤੋਂ ਪ੍ਰਮੁੱਖ ਅਤੇ ਮਹੱਤਵਪੂਰਨ ਹੈ। ਵਿਚਕਾਰਲੇ ਹਿੱਸੇ ਨੂੰ 'ਕਮਰਗੜ੍ਹ' ਅਤੇ ਥੱਲੇ ਵਾਲੇ ਹਿੱਸੇ ਨੂੰ 'ਮਾਲੀ ਗੜ੍ਹ' ਅਥਵਾ 'ਮਲਯ ਗੜ੍ਹ' ਆਖਦੇ ਸਨ। ਥੱਲੇ ਵਾਲੇ ਹਿੱਸੇ ਉਪਰ ਵਾਲੇ ਪ੍ਰਮੁੱਖ ਅਸੀਰਗੜ੍ਹ ਕਿਲ੍ਹੇ ਦੀ ਰੱਖਿਆ ਵਾਸਤੇ ਹੀ ਚੌਕੀ ਦਾ ਕੰਮ ਕਰਦੇ ਸਨ। ਮੁੱਖ ਕਿਲ੍ਹੇ ਦੀ ਸੁਰੱਖਿਆ ਲਈ ਦੋ ਚੌਕੀ ਨੁਮਾ ਕਿਲ੍ਹੇ ਦੇ ਹਿੱਸੇ ਸਨ ਅਤੇ ਪੌੜੀਆਂ ਦੀ ਰਾਹ ਵਿਚ ਸੱਤ ਦਰਵਾਜ਼ੇ ਸਨ। ਏਸੇ ਤਰ੍ਹਾਂ ਕਿਲ੍ਹੇ ਦੀ ਰੱਖਿਆ ਲਈ ਮੁੱਖ ਕਿਲ੍ਹੇ ਦੀ ਦੀਵਾਰ ਤੋਂ ਪਹਿਲਾਂ ਕਈ ਮਜ਼ਬੂਤ ਦੀਵਾਰਾਂ ਦੇ ਘੇਰੇ ਸਨ ਜੋ ਵਰਤਮਾਨ ਸਮੇਂ ਵਿਚ ਬਿਲਕੁਲ ਜੀਰਣ ਅਵਸਥਾ ਵਿਚ ਹਨ। ਕੁਲ ਮਿਲਾ ਕੇ ਅਸੀਂ ਦੇਖਦੇ ਹਾਂ ਕਿ ਪ੍ਰਮੁੱਖ ਕਿਲ੍ਹਾ ਮਜ਼ਬੂਤ ਸੁਰੱਖਿਆ ਘੇਰੇ ਵਿਚ ਬਣਿਆ ਹੋਇਆ ਸੀ ਅਤੇ ਲਗਪਗ ਅਜੇਤੂ ਸੀ। ਅੰਗਰੇਜ਼ ਵੀ ਪ੍ਰਮੁੱਖ ਕਿਲ੍ਹੇ ਨੂੰ 'ਅਪਰ ਅਸੀਰਗੜ੍ਹ' ਅਤੇ ਥੱਲੇ ਕਿਲ੍ਹੇ ਦੇ ਸੁਰੱਖਿਆ ਵਾਲੇ ਹਿੱਸਿਆਂ ਨੂੰ 'ਲੋਅਰ ਅਸੀਰਗੜ੍ਹ' ਕਹਿੰਦੇ ਸਨ।

ਅਸੀਰਗੜ੍ਹ ਕਿਲ੍ਹੇ ਦਾ ਮੁੱਖ ਹਿੱਸਾ ਉੱਚੀਆਂ ਉੱਚੀਆਂ ਅਤੇ ਮਜ਼ਬੂਤ ਚੱਟਾਨਾਂ ਉੱਤੇ ਬਣਿਆ ਹੋਇਆ ਹੈ ਜਿਸ ਦੇ ਅੰਦਰ ਦੁਸ਼ਮਨਾਂ ਦਾ ਦਾਖ਼ਲ ਹੋਣਾ ਨਾ-ਮੁਮਕਿਨ ਸੀ। ਜ਼ਿਆਦਾਤਰ ਪੱਥਰ ਕੁਝ ਕਾਲੇ ਰੰਗ ਦਾ ਹੈ ਅਤੇ ਅੱਜ ਤੋਂ ਲਗਪਗ ਇਕ ਹਜ਼ਾਰ ਸਾਲ ਪੁਰਾਣਾ ਹੈ ਇਹ ਕਿਲ੍ਹਾ। ਇਸ ਕਰਕੇ ਉਸ ਸਮੇਂ ਦੇ ਹਿਸਾਬ ਅਨੁਸਾਰ ਮੁੱਖ ਦਰਵਾਜ਼ਾ ਬਹੁਤ ਮਜ਼ਬੂਤ ਵੀ ਹੈ ਅਤੇ ਸੌੜਾ ਵੀ ਹੈ। ਦੋਵੇਂ ਪਾਸੇ ਉਚੀਆਂ ਚੱਟਾਨਾਂ ਹਨ ਅਤੇ ਇਹਨਾਂ ਤੇ ਬਣੀਆਂ ਮਜ਼ਬੂਤ ਕੰਧਾਂ ਇਸ ਤਰੀਕੇ ਦੀਆਂ ਹਨ ਕਿ ਦਰਵਾਜ਼ੇ ਅੰਦਰ ਲੰਘਣ ਵਾਲੇ ਸਿੱਧੇ ਨਹੀਂ ਵੜ ਸਕਦੇ, ਥੋੜਾ ਘੁੰਮਕੇ ਜਾਣਾ ਪੈਂਦਾ ਸੀ। ਦਰਵਾਜ਼ੇ ਦੇ ਨਾਲ ਨਾਲ ਜੋ ਉੱਚੀਆਂ ਕੰਧਾਂ ਹਨ, ਉਹਨਾਂ ਤੋਂ ਅੰਦਰ ਵੜਨ ਦਾ ਜਤਨ ਕਦੇ ਦੁਸ਼ਮਨ ਨੂੰ ਚੋਖਾ ਨੁਕਸਾਨ ਪਹੁੰਚਾਇਆ ਜਾ ਸਕਦਾ ਸੀ। ਇਸ ਕਿਲ੍ਹੇ ਦੇ ਅੰਦਰ ਮੁੱਖ ਰਸਤੇ ਥਾਣੀਂ ਆਸਾਨੀ ਨਾਲ ਬੈਲਗੱਡੀਆਂ, ਹਾਥੀ ਵਗੈਰਾ ਵੀ ਨਹੀਂ ਸਨ ਜਾ ਸਕਦੇ, ਪਤਾ ਨਹੀਂ ਤਦੋਂ ਰਸਦ ਕਿਸ ਤਰ੍ਹਾਂ ਕਿਲ੍ਹੇ ਦੇ ਅੰਦਰ ਲੈ ਜਾਈ ਜਾਂਦੀ ਹੋਵੇਗੀ।

ਮੈਂ ਜਿੰਨੇ ਵੀ ਕਿਲ੍ਹੇ ਦੇਖੇ ਹਨ, ਅਸੀਰਗੜ੍ਹ ਦਾ ਕਿਲ੍ਹਾ ਉਹਨਾਂ ਚੋਂਸਭ ਤੋਂ ਪੁਰਾਣਾ ਬਣਿਆ ਹੋਇਆ ਹੈ। ਮਜ਼ਬੂਤ ਹੈ ਅਤੇ ਬਣਤਰ ਵੀ ਪੰਦਰ੍ਹਵੀਂ ਅਤੇ ਸੋਲ੍ਹਵੀਂ ਸਦੀ ਦੇ ਬਣੇ ਕਿਲ੍ਹਿਆਂ ਤੋਂ ਥੋੜੀ ਅਲੱਗ ਹੈ। ਹਾਂ ਕਿਲ੍ਹੇ ਦੇ ਕੁਝ ਹਿੱਸੇ ਸਮੇਂ ਸਮੇਂ ਕਬਜ਼ਾ ਕਰਨ ਵਾਲਿਆਂ ਨੇ ਆਪਣੀਆਂ ਲੋੜਾਂ ਅਨੁਸਾਰ ਵਧਾਏ ਅਤੇ ਬਣਾਏ ਸਨ ਜਿਵੇਂ ਮਾਲੀਗੜ੍ਹ ਅਥਵਾ ਮਲਯਗੜ੍ਹ, ਜਿਸਨੂੰ ਫਾਰੂਖੀ ਬੰਸ ਦੇ ਬਾਦਸ਼ਾਹ ਆਦਿਲਸ਼ਾਹ ਨੇ ਬਣਵਾਇਆ ਸੀ।

ਅਸੀਰਗੜ੍ਹ ਕਿਲ੍ਹੇ ਦਾ ਮੁੱਖ ਗੇਟ ਵਿਸ਼ਾਲ ਚੱਟਾਨਾਂ ਦੇ ਉੱਤੇ ਉੱਚੀਆਂ ਉੱਚੀਆਂ ਦੀਵਾਰਾਂ ਨਾਲ ਘਿਰਿਆ ਹੋਇਆ ਹੈ। ਇਹਨਾਂ ਤੇ ਚੜ੍ਹਨਾ ਨਾ-ਮੁਮਕਿਨ ਹੈ। ਅਸੀਂ ਜੀਪ ਰਾਹੀਂ ਕਿਲ੍ਹੇ ਦੇ ਗੇਟ ਤੇ ਪਹੁੰਚੇ ਅਤੇ ਜੀਪ ਓਸੇ ਜਗ੍ਹਾ ਤੇ ਛੱਡ ਦਿੱਤੀ ਕਿਉਂਕਿ ਅੱਗੇ ਜਾ ਨਹੀਂ ਸੀ ਸਕਦੀ। ਪੌੜੀਆਂ ਵਾਲੇ ਥੋੜੇ ਘੁਮਾਅਦਾਰ ਰਸਤੇ ਰਾਹੀਂ ਅੰਦਰ ਜਾਣ ਲੱਗਿਆਂ ਸਾਡਾ ਸੁਆਗਤ ਗੇਟ ਦੇ ਬਾਹਰ ਸੱਜੇ ਪਾਸੇ ਨਾਲ ਹੀ ਫਾਰਸੀ ਦੇ ਤਿੰਨ ਸ਼ਿਲਾਲੇਖਾਂ ਨੇ ਕੀਤਾ ਜਿਨ੍ਹਾਂ ਨੂੰ ਸੁਰੱਖਿਅਤ ਰੱਖਣ ਲਈ ਸ਼ਿਲਾਲੇਖਾਂ ਦੇ ਉੱਪਰ ਜਾਲੀਆਂ ਲਗਾ ਦਿੱਤੀਆਂ ਹੋਈਆਂ ਹਨ ਪ੍ਰਬੰਧਕਾਂ ਨੇ। ਇਹ ਅਭਿਲੇਖ ਬਾਦਸ਼ਾਹ ਅਕਬਰ, ਸ਼ਾਹਜਹਾਂ ਅਤੇ ਔਰੰਗਜ਼ੇਬ ਨਾਲ ਸੰਬੰਧਤ ਹਨ। ਬਾਦਸ਼ਾਹ ਅਕਬਰ ਨੇ 1601 ਈ. ਵਿਚ 'ਸੋਨੇ ਦੀ ਚਾਬੀ' ਨਾਲ ਜਦੋਂ ਇਸ ਮਹੱਤਵਪੂਰਨ ਕਿਲ੍ਹੇ ਤੇ ਕਬਜ਼ਾ ਕੀਤਾ ਸੀ, ਉਸ ਸਮੇਂ ਦਾ ਵੀ ਇਕ ਸ਼ਿਲਾਲੇਖ ਹੈ।

## ਕੂਕੇ ਦੇਸ਼ ਭਗਤਾਂ ਦੀ ਕੈਦਗਾਹ

ਕਿਲ੍ਹੇ ਬਾਰੇ ਜ਼ਿਆਦਾ ਤੋਂ ਜ਼ਿਆਦਾ ਜਾਣਕਾਰੀ ਪ੍ਰਾਪਤ ਕਰਨ ਲਈ ਉਸ ਥਾਂ ਨੂੰ ਗਹਿਰਾਈ ਨਾਲ ਅਤੇ ਇਤਿਹਾਸਕ ਪੱਖੋਂ ਦੇਖਣਾ ਅਤੇ ਘੋਖਣਾ ਜ਼ਰੂਰੀ ਸੀ। ਇਸ ਦੇ ਨਾਲ ਨਾਲ ਸਾਡੀਆਂ ਨਜ਼ਰਾਂ ਉਸ ਥਾਂ ਨੂੰ ਦੇਖਣ ਲਈ ਉਤਾਵਲੀਆਂ ਸਨ ਜਿੱਥੇ ਲਗਪਗ 139 ਸਾਲ ਪਹਿਲਾਂ ਸਤਿਗੁਰੂ ਰਾਮ ਸਿੰਘ ਜੀ ਦੇ ਲਾਡਲੇ ਸੂਬਿਆਂ, ਸੂਬਾ ਰੂੜ ਸਿੰਘ, ਸੂਬਾ ਪਹਾੜਾ ਸਿੰਘ ਅਤੇ ਸੂਬਾ ਮਲੂਕ ਸਿੰਘ ਨੂੰ ਦੇਸ਼ ਦੀ ਸੁਤੰਤਰਤਾ ਲਈ ਜਤਨ ਕਰਨ ਦੇ ਦੋਸ਼ਾਂ ਕਰਕੇ ਨਜ਼ਰਬੰਦ ਰੱਖਿਆ ਗਿਆ ਸੀ। ਇਸ ਕਿਲ੍ਹੇ ਵਿਚ ਨਜ਼ਰਬੰਦੀ ਦੇ ਦੌਰਾਨ ਹੀ ਦੋ ਸੂਬੇ, ਸੂਬਾ ਪਹਾੜਾ ਸਿੰਘ ਮਾਰਚ 1882 ਈ. ਅਤੇ ਸੂਬਾ ਰੂੜ ਸਿੰਘ 1884 ਈ. ਵਿਚ, ਚੜ੍ਹਾਈ ਕਰ ਗਏ ਸਨ ਅਤੇ ਇਹਨਾਂ ਦਾ ਤੀਸਰਾ ਸਾਥੀ ਸੂਬਾ ਮਲੂਕ ਸਿੰਘ ਮਹਾਰਾਣੀ ਵਿਕਟੋਰੀਆ ਦੇ ਰਾਜ ਕਾਲ ਦੀ ਗੋਲਡਨ ਜੁਬਲੀ ਜਸ਼ਨਾਂ ਦੇ ਮੌਕੇ ਤੇ ਬਾ-ਸ਼ਰਤ ਰਿਹਾ ਹੋ ਕੇ 17 ਦਸੰਬਰ 1886 ਈ. ਨੂੰ ਪੰਜਾਬ ਵਾਪਸ ਆ ਗਿਆ ਸੀ, ਜਿਵੇਂ ਕਈ ਦੂਸਰੇ ਸੂਬੇ ਰਿਹਾ ਕੀਤੇ ਗਏ ਸਨ। ਏਥੇ ਮੈਂ ਇਹ ਜਾਣਕਾਰੀ ਵੀ ਦੇਣਾ ਚਾਹੁੰਦਾ ਹਾਂ ਕਿ ਜਨਵਰੀ 1872 ਈ. ਵਿਚ ਪੰਜਾਬ 'ਚੋਂ ਗਰਿਫਤਾਰ ਕਰਕੇ ਨਿਰਵਾਸਤ ਕੀਤੇ ਗਏ ਕੂਕੇ ਸੂਬਿਆਂ 'ਚੋਂ ਸਭ ਤੋਂ ਪਹਿਲਾਂ ਰਿਹਾ ਹੋ ਕੇ ਪੰਜਾਬ ਵਾਪਸ ਆਉਣ ਵਾਲਾ ਸੂਬਾ-ਸੂਬਾ ਮਲੂਕ ਸਿੰਘ ਹੀ ਸੀ। ਇਸ ਤਰ੍ਹਾਂ ਸੂਬਾ ਮਲੂਕ ਸਿੰਘ ਨੇ 15 ਸਾਲ ਅਸੀਰਗੜ੍ਹ ਦੇ ਕਿਲ੍ਹੇ ਵਿਚ ਗੁਜਾਰੇ ਸਨ।

ਜਦੋਂ ਸਾਰਿਆਂ ਸੂਬਿਆਂ ਨੂੰ ਇਲਾਹਾਬਾਦ ਦੇ ਕਿਲ੍ਹੇ 'ਚੋਂ ਅਲੱਗ-ਅਲੱਗ ਥਾਵਾਂ ਤੇ ਭੇਜ ਦੇਣ ਦਾ ਨਿਰਨਾ ਫਿਰੰਗੀ ਸਰਕਾਰ ਨੇ ਕੀਤਾ ਸੀ ਤਾਂ 'ਸੈਂਟ੍ਰਲ ਪ੍ਰੋਵਿੰਸ' ਦੇ ਅਸੀਰਗੜ੍ਹ ਕਿਲ੍ਹੇ ਵਿਚ ਭੇਜਣ ਲਈ ਲੋੜੀਂਦੀਆਂ ਤਿਆਰੀਆਂ ਕਰਨ ਲਈ ਓਥੋਂ ਦੇ ਕਮਾਂਡੈਂਟ ਨੂੰ ਪੱਤਰ ਲਿਖ ਦਿੱਤਾ ਗਿਆ ਸੀ। ਉਸ ਸਮੇਂ ਸੰਭਲਪੁਰ ਜ਼ਿਲ੍ਹੇ (ਸੈਂਟ੍ਰਲ ਪ੍ਰੋਵਿੰਸ) ਦੇ ਚਾਰ ਰਾਜੇ 1818 ਈ. ਦੇ ਬੰਗਾਲ ਰੈਗੂਲੇਸ਼ਨ ਅਧੀਨ 1865 ਈ. ਤੋਂ ਅਸੀਰਗੜ੍ਹ ਕਿਲ੍ਹੇ ਵਿਚ ਪਹਿਲਾਂ ਤੋਂ ਹੀ ਨਜ਼ਰਬੰਦ ਸਨ। ਇਹਨਾਂ ਸ਼ਾਹੀ ਕੈਦੀਆਂ ਦੇ ਨਾਂ ਸਨ ਸੁਰਿੰਦਰ ਮਾਹੀ, ਉਦਤ ਮਾਹੀ, ਰਾਗੇਸ਼ਰ ਦੇਓ ਅਤੇ ਕੰਵਲ ਸਿੰਘ। ਇਕ ਦਸਤਾਵੇਜ਼ ਵਿਚ 'ਮਾਹੀ' ਦੀ ਬਜਾਏ 'ਸ਼ਾਹੀ' ਲਿਖਿਆ ਮਿਲਦਾ ਹੈ। ਇਹਨਾਂ ਦੇ ਨਾਲ ਸੇਵਕਾਂ ਦੇ ਤੌਰ ਤੇ ਤਿੰਨ ਹੋਰ ਵਿਅਕਤੀ, ਕੁਲ ਸੱਤ ਸਰੀਰ ਕੈਦਗਾਹ ਵਿਚ ਸਨ। ਇਸ ਕਰਕੇ ਨਵੇਂ ਆਉਣ ਵਾਲੇ ਮਹਿਮਾਨਾਂ, ਕੂਕੇ ਕੈਦੀਆਂ ਦੀ ਰਿਹਾਇਸ਼ ਲਈ ਮਕਾਨ ਅਤੇ ਰਸੋਈ ਆਦਿ ਬਣਾਏ ਜਾਣੇ ਸਨ। ਇਸ ਕੰਮ ਨਾਲ ਸੰਬੰਧਤ ਦਸਤਾਵੇਜ਼ ਮੇਰੇ ਰਿਕਾਰਡ ਵਿਚ ਪਿਆ ਹੋਇਆ ਹੈ ਜੋ 17 ਅਕਤੂਬਰ 1872 ਈ.

ਨੂੰ ਅਸੀਰਗੜ੍ਹ ਕਿਲ੍ਹੇ ਦੇ ਕਮਾਂਡੈਂਟ Colonel St. J.O'N Muter ਵੱਲੋਂ ਸਕੱਤਰ ਨੂੰ ਲਿਖਿਆ ਗਿਆ ਸੀ ਅਤੇ ਏਸੇ ਤਾਰੀਖ ਦਾ ਹੀ ਇਕ ਪੱਤਰ ਸਹਾਇਕ ਇੰਜੀਨੀਅਰ ਵੱਲੋਂ ਕਿਲ੍ਹੇ ਦੇ ਕਮਾਂਡੈਂਟ ਨੂੰ ਲਿਖਿਆ ਗਿਆ ਸੀ। ਇੰਜੀਨੀਅਰ ਵੱਲੋਂ ਲਿਖੇ ਗਏ ਇਸ ਪੱਤਰ ਵਿਚ ਕਮਰੇ ਕਿਸ ਤਰ੍ਹਾਂ ਦੇ ਬਣਨੇ ਹਨ, ਨਾਲ ਰਸੋਈ ਵੀ ਬਣਨੀ ਹੈ ਅਤੇ ਜਿੱਥੇ ਬਣਨੇ ਸਨ ਉਸ ਥਾਂ ਦੀ ਲੋਕੇਸ਼ਨ ਵੀ ਲਿਖੀ ਮਿਲਦੀ ਹੈ। ਬਸ ਲੋੜ ਸੀ ਮਿਲਦੀ ਜੁਲਦੀ ਲੋਕੇਸ਼ਨ ਲੱਭਣ ਦੀ ਜਿੱਥੇ ਕੂਕੇ ਸੂਬਿਆਂ ਨੂੰ ਕੈਦ ਰੱਖਿਆ ਗਿਆ ਸੀ।

## ਕੈਦਗਾਹ

ਬੁਰਹਾਨਪੁਰ ਤੋਂ ਸਾਡੇ ਨਾਲ ਗਏ ਰਛਪਾਲ ਸਿੰਘ ਚੀਮਾ ਲੰਮਾ ਸਮਾਂ ਅਸੀਰਗੜ੍ਹ ਦੇ ਕਿਲ੍ਹੇ ਅੰਦਰ ਮੁਰੰਮਤ ਅਤੇ ਦੇਖ-ਭਾਲ ਕਰਨ ਵਾਲੇ ਮਹਿਕਮੇ ਵਿਚ ਕੰਮ ਕਰ ਚੁੱਕੇ ਸਨ। ਜਦੋਂ ਅਸੀਂ ਕਿਲ੍ਹੇ ਵਿਚ ਤੁਰੇ ਜਾਂਦੇ ਸਾਂ ਤਾਂ ਰਛਪਾਲ ਸਿੰਘ ਨੇ ਸਾਨੂੰ ਦੱਸਿਆ ਕਿ ਜਿਸ ਟੁੱਟੀ ਹੋਈ ਅਤੇ ਖੰਡਹਰ ਬਣੀ ਥਾਂ ਦੇ ਸਾਮ੍ਹਣੇ ਅਸੀਂ ਖੜੇ ਸਾਂ, ਉਸ ਨੂੰ ਜੇਲ੍ਹ ਵਾਲੀ ਥਾਂ ਆਖਿਆ ਜਾਂਦਾ ਸੀ ਅਤੇ ਇਹ ਥਾਂ ਜਿਸ ਹਾਲਤ ਵਿਚ ਅੱਜ ਹੈ, 1960 ਈ. ਵਿਚ ਵੀ ਇਹ ਥਾਂ ਏਸੇ ਹੀ ਤਰ੍ਹਾਂ ਦੀ ਭੈੜੀ ਹਾਲਤ ਵਿਚ ਸੀ। ਉਸ ਖੰਡਹਰ ਦੀਆਂ ਕੰਧਾਂ ਉੱਤੇ ਅਤੇ ਅੰਦਰ ਕੁਝ ਮਜ਼ਦੂਰ ਘਾਹ ਕੱਟ ਰਹੇ ਸਨ। ਮੌਸਮ ਬਰਸਾਤ ਦਾ ਸੀ ਇਸ ਕਰਕੇ ਸਾਰੇ ਕਿਲ੍ਹੇ ਅੰਦਰ ਘਾਹ ਉੱਗਿਆ ਹੋਇਆ ਸੀ। ਇਸ ਕਰਕੇ ਉਸ ਥਾਂ ਨੂੰ ਚੰਗੀ ਤਰ੍ਹਾਂ ਘੋਖਿਆ ਨਹੀਂ ਸੀ ਜਾ ਸਕਿਆ। ਅਸੀਰਗੜ੍ਹ ਕਿਲ੍ਹੇ ਦੇ ਅੰਦਰ ਵੜਦਿਆਂ ਖੱਬੇ ਪਾਸੇ ਮੁਖ ਦਰਵਾਜ਼ੇ ਤੋਂ ਦੋ ਕੁ ਸੌ ਕੁ ਮੀਟਰ ਅੱਗੇ ਕਿਲ੍ਹੇ ਦੀ ਬਾਹਰਲੀ ਦੀਵਾਰ ਦੇ ਕੋਲ ਸੀ ਉਹ ਥਾਂ ਜਿਸ ਬਾਰੇ ਸਾਨੂੰ ਦੱਸਿਆ ਗਿਆ ਸੀ ਕਿ ਕਿਸੇ ਸਮੇਂ ਇਹ ਜੇਲ੍ਹ ਸੀ।

ਅਸੀਂ ਉਸ ਖੰਡ੍ਹਰ ਨੂੰ ਅੰਦਰੋਂ-ਬਾਹਰੋਂ ਦੇਖਿਆ। ਬਾਹਰ ਪੁਰਾਣਾ ਪਰ ਟੁੱਟਾ ਹੋਇਆ ਲੱਕੜ ਦਾ ਦਰਵਾਜ਼ਾ ਮੌਜੂਦ ਹੈ, ਛੱਤਾਂ ਨਹੀਂ ਹਨ, ਕੇਵਲ ਕੰਧਾਂ ਹੀ ਖੜੀਆਂ ਹੋਈਆਂ ਅਲੱਗ-ਅਲੱਗ ਕਮਰਿਆਂ ਦਾ ਅਭਾਸ ਦਿੰਦੀਆਂ ਹਨ। ਕੰਧਾਂ ਦੇ ਉੱਤੇ ਅਤੇ ਅੰਦਰ ਕਾਫੀ ਘਾਹ ਸੀ ਜਿਸ ਕਰਕੇ ਵਧੀਆ ਫੋਟੋਗ੍ਰਾਫੀ ਨਹੀਂ ਸੀ ਹੋ ਸਕੀ, ਪਰ ਫੇਰ ਵੀ ਅਸੀਂ ਲੋੜ ਅਨੁਸਾਰ ਫੋਟੋਆਂ ਲਈਆਂ। ਐਸੀ ਥਾਂ ਨੂੰ ਚੰਗੀ ਤਰ੍ਹਾਂ ਦੇਖਣ ਦਾ ਸਮਾਂ ਮਾਰਚ-ਅਪ੍ਰੈਲ ਦਾ ਮਹੀਨਾ ਹੀ ਹੁੰਦਾ ਹੈ। ਬਿਨਾਂ ਦਰਵਾਜ਼ਿਆਂ, ਬਿਨਾਂ ਛੱਤਾਂ ਤੋਂ, ਕੇਵਲ ਥੋੜੀਆਂ ਜਿਹੀਆਂ ਟੁੱਟੀਆਂ ਕਮਰਿਆਂ ਦੀਆਂ ਕੰਧਾਂ ਦੀ ਮੌਜੂਦਗੀ, ਬਾਹਰ ਕਿਲ੍ਹੇ ਦੇ ਮੁੱਖ ਦਰਵਾਜ਼ੇ ਵੱਲ੍ਹ ਨੂੰ ਜਾਂਦੀ ਕੱਚੀ ਸੜਕ 'ਰਾਜਨੀਤਕ

ਕੈਦੀਆਂ ਦੀ ਰਿਹਾਇਸ਼ਗਾਹ ਦੱਸੀ ਜਾ ਰਹੀ ਸੀ। ਦਿਲ ਅੰਦਰ ਚੱਲਦੇ ਚਿੱਤਰ ਵਾਂਗੂੰ ਤਸਵੀਰ ਉਭਰਨੀ ਸ਼ੁਰੂ ਹੋ ਗਈ ਕਿ ਕਿਸੇ ਸਮੇਂ ਤਿੰਨ ਕੂਕੇ ਸੂਬੇ ਏਥੇ ਰਹਿ ਰਹੇ ਸਨ। ਕਿਸ ਤਰ੍ਹਾਂ ਦੇ ਹਾਲਾਤ ਉਸ ਸਮੇਂ ਦੌਰਾਨ ਰਹੇ ਹੋਣਗੇ। ਅਕਾਲ ਪੁਰਖ ਨੇ ਕਿੱਥੇ ਉਹਨਾਂ ਦਾ ਅੰਨ੍ਹ-ਪਾਣੀ ਛਕਣਾ ਲਿਖਿਆ ਸੀ। ਸਤੰਬਰ 2011 ਈ. ਨੂੰ ਭੋਪਾਲ ਜਾ ਕੇ ਖੋਜ ਕਰਨ ਤੋਂ ਬਾਅਦ ਪਤਾ ਲੱਗਾ ਕਿ ਕੂਕੇ ਦੇਸ਼ ਭਗਤ ਕੈਦੀਆਂ ਦੀ ਕੈਦਗਾਹ ਉਹ ਥਾਂ ਨਹੀਂ ਸੀ ਜੋ ਸਾਨੂੰ ਦੋ ਸਾਲ ਪਹਿਲਾਂ ਦੱਸੀ ਗਈ ਸੀ, ਸਗੋਂ ਉਸ ਥਾਂ ਤੋਂ ਵੀਹ ਕੁ ਗਜ਼ ਅਗੇ ਸੱਜੇ ਪਾਸੇ ਸੀ। ਸ਼ਾਇਦ ਦੱਸਣ ਵਾਲਿਆਂ ਨੂੰ ਗਲਤੀ ਲਗੀ ਹੋਵੇਗੀ। ਇਥੇ ਹੀ ਸੰਬਲਪੁਰ ਇਲਾਕੇ ਦੇ ਹੋਰ ਵੀ ਰਾਜਸੀ ਕੈਦੀ ਰੱਖੇ ਹੋਏ ਸਨ ਅਤੇ ਇਹਨਾਂ ਸਾਰਿਆਂ ਦੀ ਰਾਖੀ ਲਈ ਕੂਕਿਆ ਦੀ ਰਿਹਾਇਸ਼ਗਾਹ ਦੇ ਕੋਲ ਹੀ ਪਹਿਰੇ ਵਾਲਿਆਂ ਲਈ 'ਮੇਨ ਗਾਰਡ' ਬਣਿਆ ਹੋਇਆ ਸੀ। ਇਸ ਤਰ੍ਹਾਂ ਇਲਾਹਾਬਾਦ, ਚੁਨਾਰ ਤੋਂ ਬਾਅਦ ਅਸੀਰਗੜ੍ਹ ਕਿਲ੍ਹੇ ਵਿਚ ਕੂਕੇ ਸੂਬਿਆਂ ਦੀ ਠੀਕ ਰਿਹਾਇਸ਼ਗਾਹ ਬਾਰੇ ਖੋਜ ਅਤੇ ਜਾਣਕਾਰੀ ਵਾਲਾ ਕੰਮ ਪੂਰਾ ਹੋਇਆ।

## ਬੋਰਡ ਲੱਗੇ

ਤਿੰਨੇ ਕੂਕੇ ਸੂਬੇ 15 ਦਸੰਬਰ 1872 ਈ. ਨੂੰ ਅਸੀਰਗੜ੍ਹ ਪੁੱਜੇ ਸਨ ਦੇਸ਼ ਦੀ ਸੁਤੰਤਰਤਾ ਫੇਰ ਤੋਂ ਕਾਇਮ ਕਰਨ ਦੇ ਪਵਿੱਤ੍ਰ ਮਨੋਰਥ ਦੇ ਜਤਨਾਂ ਸਦਕਾ। ਇਹਨਾਂ ਸ਼ਾਹੀ ਕੈਦੀਆਂ ਤੋਂ ਇਲਾਵਾ ਸੰਭਲਪੁਰ ਜ਼ਿਲ੍ਹੇ ਦੇ ਵੀ ਚਾਰ ਰਾਜਸੀ ਕੈਦੀ ਇਸ ਕਿਲ੍ਹੇ ਵਿਚ ਕੈਦ ਸਨ। ਇਹਨਾਂ ਸਾਰਿਆਂ ਨੂੰ 1818 ਈ. ਦੇ ਬੰਗਾਲ ਰੈਗੂਲੇਸ਼ਨ ਅਧੀਨ ਨਜ਼ਰਬੰਦ ਰੱਖਿਆ ਗਿਆ ਸੀ। ਕਿਲ੍ਹਾ ਬਿਲਕੁਲ ਖੰਡਹਰ ਬਣਿਆ ਹੋਇਆ ਹੈ। ਕਿਸੇ ਨੂੰ ਵੀ ਇਸ ਥਾਂ ਅਤੇ ਦੇਸ਼ ਦੀ ਅਜ਼ਾਦੀ ਹਿਤ ਕਿਲ੍ਹੇ ਵਿਚ ਨਜ਼ਰਬੰਦ ਰਹਿਣ ਵਾਲੇ ਕੈਦੀਆਂ ਬਾਰੇ ਕੋਈ ਪਤਾ ਨਹੀਂ ਹੈ। ਜਾਣਕਾਰੀ ਦੇਣ ਵਾਲਾ ਕੋਈ ਬੋਰਡ ਵੀ ਨਹੀਂ ਹੈ ਲੱਗਿਆ ਹੋਇਆ। ਸ਼ਾਇਦ ਏਸੇ ਕਰਕੇ ਰਾਜਸੀ ਕੈਦੀਆਂ ਵਾਲੀ ਥਾਂ ਬਾਰੇ ਗਲਤੀ ਹੋਈ ਸੀ।

ਕੁਝ ਸਮਾਂ ਪਹਿਲਾਂ ਭਾਰਤ ਦੀ ਸੁਤੰਤਰਤਾ ਦੇ ਪੰਜਾਹ ਸਾਲ ਪੂਰੇ ਹੋਣ ਅਤੇ 1857 ਈ. ਦੇ ਸੁਤੰਤਰਤਾ ਸੰਗ੍ਰਾਮ ਦੇ 150 ਸਾਲ ਪੂਰੇ ਹੋਣ ਵਜੋਂ ਦੇਸ਼ ਦੀ ਸਰਕਾਰ ਅਤੇ ਰਾਜਾਂ ਦੀਆਂ ਸਰਕਾਰਾਂ ਨੇ ਬਹੁਤ ਸਾਰੇ ਪ੍ਰੋਗਰਾਮ ਇਹਨਾਂ ਸਮਿਆਂ ਦੀ ਯਾਦ ਵਿਚ ਕੀਤੇ ਸਨ ਸਾਰੇ ਦੇਸ਼ ਵਿਚ, ਪਰ ਆਪਣੇ ਜੀਵਨ ਦੇ ਕੀਮਤੀ ਬਰਸ ਅਤੇ ਜਾਨਾਂ ਵਾਰਨ ਵਾਲੇ ਉਹਨਾਂ ਜੋਧਿਆਂ ਬਾਰੇ ਕੀ ਹੋਇਆ ਜੋ ਸ਼ਾਹੀ ਕੈਦੀ ਬਣ ਕੇ ਅਨੇਕਾਂ ਥਾਵਾਂ ਤੇ ਕੈਦ ਰਹੇ ਸਨ? ਨਾਮਧਾਰੀ ਭਾਈਚਾਰੇ ਨੂੰ ਵੀ ਚਾਹੀਦਾ ਹੈ ਕਿ ਸੰਬੰਧਤ

ਮਹਿਕਮਿਆਂ ਨਾਲ ਸੰਪਰਕ ਅਤੇ ਤਾਲਮੇਲ ਕਰਕੇ ਘੱਟੋ-ਘੱਟ ਚੁਨਾਰ ਅਤੇ ਅਸੀਰਗੜ੍ਹ ਕਿਲ੍ਹਿਆਂ ਵਿਚ ਲੋਹੇ ਦੇ ਬਣੇ ਜਾਣਕਾਰੀ ਦੇਣ ਵਾਲੇ ਬੋਰਡ ਲਗਵਾਏ ਜਾਣ ਜਿਸ ਨਾਲ ਕਿਲ੍ਹਿਆਂ ਵਿਚ ਆਉਣ ਵਾਲੇ ਯਾਤਰੂਆਂ ਨੂੰ ਦੇਸ਼ ਦੀ ਸੁਤੰਤਰਤਾ ਲਈ ਕੈਦਾਂ ਕੱਟਣ ਵਾਲੇ ਸੂਰਬੀਰਾਂ ਬਾਰੇ ਜਾਣਕਾਰੀ ਮਿਲ ਸਕੇਗੀ ਅਤੇ ਉਹਨਾਂ ਨੂੰ ਯਾਦ ਵੀ ਰੱਖਿਆ ਜਾ ਸਕੇਗਾ।

ਥੋੜਾ ਸਮਾਂ ਪਹਿਲਾਂ ਮੈਂ ਆਪ ਇਸ ਬਾਰੇ ਜਤਨ ਆਰੰਭਿਆ। ਮੱਧ ਪ੍ਰਦੇਸ਼ ਦੇ ਭੋਪਾਲ ਵਿਖੇ ਆਰਕਾਲੋਜ਼ਿਕਲ ਸਰਵੇ ਮਹਿਕਮੇ ਦੇ ਮੁੱਖ ਦਫ਼ਤਰ ਨੂੰ ਲੋੜੀਂਦੇ ਦਸਤਾਵੇਜ਼ ਲਗਾ ਕੇ ਪੱਤਰ ਲਿਖਿਆ ਅਤੇ ਆਪ ਵੀ ਉਥੇ ਹੋ ਆਇਆ। ਭੋਪਾਲ ਦਫਤਰ ਦੇ ਇੰਚਾਰਜ, ਸੁਪਰਿਟੈਂਡਿੰਗ ਆਰਕਾਲੋਜ਼ਿਸਟ ਜਨਾਬ ਤਾਹਿਰ ਨਾਲ ਮੇਰੀ ਗੱਲਬਾਤ ਹੋਈ ਅਤੇ ਦਿਤੀ ਗਈ ਜਾਣਕਾਰੀ ਦੇ ਆਧਾਰ ਤੇ ਕੂਕੇ ਦੇਸ਼ ਭਗਤ ਕੈਦੀਆਂ ਬਾਰੇ ਜਾਣਕਾਰੀ ਵਾਲਾ ਬੋਰਡ ਲਗਾਉਣ ਲਈ ਉਹ ਸਹਿਮਤ ਹੋ ਗਏ ਹਨ, ਪਰ ਇਸ ਕੰਮ ਵਿਚ ਕੁਝ ਸਮਾਂ ਲਗੇਗਾ। ਭੋਪਾਲ ਰਹਿੰਦੇ ਸੰਤ ਏ.ਪੀ. ਸਿੰਘ ਜੀ ਨੇ ਵੀ ਮੈਨੂੰ ਸਹਿਯੋਗ ਦਿਤਾ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਜਿਨ੍ਹਾਂ ਦਸ ਸੂਬਿਆਂ ਨੂੰ ਅਲੱਗ-ਅਲੱਗ ਥਾਵਾਂ ਤੇ ਭੇਜ ਕੇ ਨਜ਼ਰਬੰਦ ਕੀਤਾ ਗਿਆ ਸੀ, ਉਹਨਾਂ ਚੋਂ ਚੁਨਾਰ ਦੇ ਕਿਲ੍ਹੇ ਵਿਚ ਰੱਖੇ ਗਏ ਤਿੰਨੋਂ ਕੂਕੇ ਸੂਬੇ ਖੁਸ਼-ਕਿਸਮਤ ਨਿਕਲੇ ਅਤੇ ਤਿੰਨੋਂ ਹੀ ਸਮੇਂ ਨਾਲ ਰਿਹਾ ਹੋ ਕੇ ਪੰਜਾਬ ਵਾਪਸ ਆ ਗਏ। ਮੌਲਮੀਨ (ਬਰਮਾ) ਵਿਖੇ ਨਜ਼ਰਬੰਦ ਤਿੰਨ ਸੂਬਿਆਂ 'ਚੋਂ ਸੂਬਾ ਜਵਾਹਰ ਸਿੰਘ ਤਾਂ ਨਜ਼ਰਬੰਦੀ ਦੇ ਦੌਰਾਨ ਹੀ 1882 ਈ. ਵਿਚ ਚੜ੍ਹਾਈ ਕਰ ਗਏ ਸਨ ਅਤੇ ਸੂਬਾ ਬ੍ਰਹਮਾ ਸਿੰਘ 1888 ਈ. ਵਿਚ ਰਿਹਾ ਹੋ ਕੇ ਪੰਜਾਬ ਪਰਤ ਆਏ ਸਨ। ਪਰ ਪੰਜਾਬ ਸਰਕਾਰ ਨੇ ਸੂਬਾ ਲੱਖਾ ਸਿੰਘ ਨੂੰ ਸਭ ਤੋਂ ਖ਼ਤਰਨਾਕ ਮੰਨਦਿਆਂ ਹੋਇਆਂ ਉਸਦੀ ਪੰਜਾਬ ਵਾਪਸੀ ਲਈ ਰਿਹਾਈ ਕੀਤੇ ਜਾਣ ਤੋਂ ਇਨਕਾਰ ਕਰ ਦਿੱਤਾ ਸੀ। ਪਰ ਜੇਲ੍ਹ ਅਧਿਕਾਰੀਆਂ ਦੇ ਬਾਰ-ਬਾਰ ਲਿਖਣ ਤੇ ਸਰਕਾਰ ਨੇ ਸੂਬਾ ਲੱਖਾ ਸਿੰਘ ਨੂੰ ਮੌਲਮੀਨ ਸ਼ਹਿਰ ਵਿਚ ਕੁਝ ਸ਼ਰਤਾਂ ਅਧੀਨ 1893 ਈ. ਨੂੰ ਪੈਰੋਲ ਤੇ ਰਹਿਣ ਦੀ ਆਗਿਆ ਦੇ ਦਿੱਤੀ। ਕਾਰਨ ਸੀ ਮੌਲਮੀਨ ਵਿਖੇ ਇਕੱਲੇ ਰਹਿ ਗਏ ਸੂਬੇ ਲੱਖਾ ਸਿੰਘ ਉਤੇ ਸੁਰੱਖਿਆ ਅਤੇ ਖਾਣ-ਪੀਣ ਤੇ ਤੀਹ ਰੁਪਏ ਮਹੀਨਾ ਖ਼ਰਚ ਆਉਂਦਾ ਸੀ। ਹੋਰ ਸੇਵਕਾਂ ਅਤੇ ਕਰਮਚਾਰੀਆਂ ਤੇ ਅਲੱਗ ਤੋਂ। ਇਸ ਤਰ੍ਹਾਂ ਸੂਬਾ ਲੱਖਾ ਸਿੰਘ ਨੂੰ ਪੈਰੋਲ ਦੇ ਕੇ ਸਰਕਾਰ ਨੇ ਸਾਲਾਨਾ ਹੋਣ ਵਾਲਾ ਵੱਡਾ ਖ਼ਰਚ ਬਚਾ ਲਿਆ ਅਤੇ ਉਹਨਾਂ ਦਾ ਮਕਸਦ ਵੀ ਪੂਰਾ ਹੁੰਦਾ ਰਿਹਾ। ਬਾਬਾ ਲੱਖਾ ਸਿੰਘ ਦੀ ਸਿਹਤ ਵੀ ਠੀਕ ਨਹੀਂ ਸੀ ਰਹਿੰਦੀ ਅਤੇ ਉਹਨਾਂ ਨੇ ਇਕ ਬਰਮੀ ਔਰਤ ਨਾਲ

ਵਿਆਹ ਵੀ ਕਰ ਲਿਆ ਸੀ। ਬਾਬਾ ਲੱਖਾ ਸਿੰਘ ਦੇ ਪੈਰੋਲ ਤੇ ਛੱਡੇ ਜਾਣ ਲਈ 'ਸਿਕਯੋਰਟੀ ਬਾਂਡ' ਬਰਮੀ ਔਰਤ ਦੇ ਪਿਤਾ ਨੇ ਹੀ ਭਰਿਆ ਸੀ ਜਮਾਨਤ ਲਈ। ਇਸ ਤਰ੍ਹਾਂ ਬਾਬਾ ਲੱਖਾ ਸਿੰਘ ਨੂੰ ਮੌਲਮੀਨ ਸ਼ਹਿਰ ਦੀ ਹੱਦ ਅੰਦਰ ਰਹਿਣ ਅਤੇ ਗੁਜ਼ਾਰੇ ਲਈ 10 ਰੁਪਏ ਮਹੀਨਾ ਖ਼ਰਚ (ਕਿਉਂਕਿ ਉਹ ਰਾਜਸੀ ਕੈਦੀ ਵਜੋਂ ਪੈਰੋਲ ਤੇ ਸਨ) ਵੀ ਲਗਾ ਦਿੱਤਾ। 5 ਫਰਵਰੀ 1903 ਈ. ਨੂੰ ਬਾਬਾ ਜੀ ਮੌਲਮੀਨ ਵਿਖੇ ਚੜ੍ਹਾਈ ਕਰ ਗਏ।

ਸੂਬਾ ਸਾਹਿਬ ਸਿੰਘ ਜੀ ਤਾਂ ਜੂਨ 1879 ਈ. ਨੂੰ ਹਜ਼ਾਰੀ ਬਾਗ ਵਿਖੇ ਚੜ੍ਹਾਈ ਕਰ ਗਏ ਹੋਏ ਸਨ, ਇਸ ਤਰ੍ਹਾਂ ਸ਼ਾਹੀ ਕੂਕੇ ਕੈਦੀਆਂ ਦਾ ਨਜ਼ਰਬੰਦੀ ਇਤਿਹਾਸ ਪੂਰਾ ਹੋ ਜਾਂਦਾ ਹੈ।

ਜਿਹੜੇ ਸੂਬੇ ਪੰਜਾਬ ਪਰਤ ਆਏ ਸਨ, ਉਹਨਾਂ ਦੇ ਬਾਰੇ ਬਾਅਦ ਦਾ ਇਤਿਹਾਸ ਨਹੀਂ ਮਿਲਦਾ, ਸ਼ਾਇਦ ਕਿਸੇ ਨੇ ਜਾਨਣ ਦਾ ਜਤਨ ਵੀ ਨਹੀਂ ਕੀਤਾ। ਪਰ ਮੇਰੀ ਜਾਂਚੇ 'ਸਤਿਗੁਰੂ-ਬਿਲਾਸ' ਵਿਚ ਸੰਤ ਸੰਤੋਖ ਸਿੰਘ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਫ਼ੌਜੀ ਸਮੇਂ ਦੇ ਜੋ ਵੇਰਵੇ ਲਿਖੇ ਸਨ, ਉਹਨਾਂ ਨੂੰ ਉਹੀ ਜਾਣ ਸਕਦਾ ਸੀ, ਉਹੀ ਲਿਖਵਾ ਸਕਦਾ ਸੀ ਜਿਸਨੇ ਉਸ ਸਮੇਂ ਦੇ ਹਾਲਾਤ ਦੇਖੇ ਹੋਏ ਹੁੰਦੇ ਅਤੇ ਉਹ ਇਕੋ-ਇਕ ਵਿਅਕਤੀ ਸੀ ਸੂਬਾ ਕਾਹਨ ਸਿੰਘ। ਸੂਬਾ ਕਾਹਨ ਸਿੰਘ 30 ਮਾਰਚ 1888 ਈ. ਨੂੰ ਰਿਹਾ ਹੋ ਕੇ ਲੁਧਿਆਣੇ ਵਾਪਸ ਆ ਗਿਆ ਸੀ। ਹੋਰਨਾਂ ਸ਼ਾਹੀ ਕੈਦੀ ਸੂਬਿਆਂ ਵਾਂਗੂੰ ਉਹਨਾਂ ਤੇ ਵੀ ਇਹ ਪਾਬੰਦੀ ਸੀ ਕਿ ਉਹ ਸ੍ਰੀ ਭੈਣੀ ਸਾਹਿਬ ਨਹੀਂ ਜਾਣਗੇ ਅਤੇ ਨਾ ਹੀ ਕਿਸੇ ਕੂਕੇ ਨੂੰ ਮਿਲਣਗੇ ਅਤੇ ਨਾ ਹੀ ਕੋਈ ਕੂਕਾ ਉਹਨਾਂ ਕੋਲ ਮਿਲਣ ਨੂੰ ਆਵੇਗਾ। ਪਰ ਜਾਪਦਾ ਹੈ ਸਤਿਗੁਰੂ ਹਰੀ ਸਿੰਘ ਜੀ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਬਾਰੇ ਜੋ ਗ੍ਰੰਥ ਸੰਤ ਸੰਤੋਖ ਸਿੰਘ ਪਾਸੋਂ ਲਿਖਵਾਉਣਾ ਸ਼ੁਰੂ ਕੀਤਾ ਸੀ, ਅਤੇ ਉਸਦਾ ਲਿਖਣ ਕਾਲ ਵੀ ਇਹੀ ਸਮਾਂ ਸੀ, ਕਾਫੀ ਜਾਣਕਾਰੀ ਸੂਬਾ ਕਾਹਨ ਸਿੰਘ ਪਾਸੋਂ ਗੁਪਤ ਰੂਪ ਵਿਚ ਕਿਸੇ ਤਰ੍ਹਾਂ ਪ੍ਰਾਪਤ ਕੀਤੀ ਸੀ, ਜਿਵੇਂ ਭਾਈ ਨਾਨੂੰ ਸਿੰਘ ਵੀ ਭੇਸ ਬਦਲ ਕੇ ਘੋੜਿਆਂ ਦਾ ਸੌਦਾਗਰ ਬਣ ਸ੍ਰੀ ਭੈਣੀ ਸਾਹਿਬ ਆਉਂਦਾ ਰਿਹਾ ਸੀ।

## ਸੂਬਾ ਰੂੜ ਸਿੰਘ ਦੇ ਪੱਤਰ

ਚੁਨਾਰ ਕਿਲ੍ਹੇ ਦੇ ਪ੍ਰਸੰਗ ਵਿਚ ਦੱਸਿਆ ਜਾ ਚੁਕਾ ਹੈ ਕਿ ਰਾਜਨੀਤਕ ਕੈਦੀਆਂ ਨੂੰ ਭਾਵੇਂ ਖ਼ਤ-ਪੱਤਰ ਕਰਨ, ਕਲਮ ਦਵਾਤ ਅਤੇ ਕਾਗਜ਼ ਆਦਿ ਰੱਖਣ ਅਤੇ ਕਿਸੇ ਵੀ ਬਾਹਰੀ ਆਦਮੀ ਨੂੰ ਮਿਲਣ ਦੀ ਆਗਿਆ ਨਹੀਂ ਸੀ ਹੁੰਦੀ, ਤਾਂ ਵੀ ਲੰਮੇ ਸਮੇਂ ਤੱਕ ਨਜ਼ਰਬੰਦ ਰਹਿਣ ਵਾਲੇ 'ਸਟੇਟ ਪ੍ਰਿਜ਼ਨਰਾਂ' ਨੂੰ ਕਦੇ ਕਦੇ ਖ਼ਤ-

ਪੱਤਰੀਂ ਕਰਨ ਦੀ ਸਹੂਲਤ ਦੇ ਦਿੱਤੀ ਜਾਂਦੀ ਸੀ ਅਤੇ ਮੂਲ ਰੂਪ ਵਿਚ ਲਿਖੇ ਪੱਤਰਾਂ ਦੇ ਅੰਗਰੇਜ਼ੀ ਅਨੁਵਾਦ ਭੇਜ ਦਿੱਤੇ ਜਾਂਦੇ ਸਨ। ਅਸੀਰਗੜ੍ਹ ਕਿਲ੍ਹੇ ਵਿਚ ਨਜ਼ਰਬੰਦੀ ਕੱਟ ਰਹੇ ਸੂਬਾ ਰੂੜ ਸਿੰਘ ਨੇ 1881 ਈ. ਵਿਚ ਆਪਣੇ ਰਿਸ਼ਤੇਦਾਰਾਂ ਹੀਰਾ ਸਿੰਘ, ਪ੍ਰਤਾਪ ਸਿੰਘ ਅਤੇ ਸੇਵਾ ਸਿੰਘ ਨੂੰ ਤਿੰਨ ਪੱਤਰ ਭੇਜੇ ਜਾਣ ਦੀ ਜਾਣਕਾਰੀ ਮਿਲਦੀ ਹੈ। ਇਹਨਾਂ ਚੋਂ ਪ੍ਰਤਾਪ ਸਿੰਘ ਨੂੰ ਲਿਖਿਆ ਗਿਆ ਪੱਤਰ (ਅਨੁਵਾਦ) ਵਾਪਸ ਚਲਾ ਗਿਆ ਸੀ ਕਿਉਂਕਿ ਸਾਲ 1881 ਈ. ਦੀ ਮਹਾਂਮਾਰੀ ਕਾਰਨ ਅੰਮ੍ਰਿਤਸਰ ਰਹਿੰਦਾ ਪ੍ਰਤਾਪ ਸਿੰਘ ਚੜ੍ਹਾਈ ਕਰ ਗਿਆ ਸੀ। ਸੇਵਾ ਸਿੰਘ ਰਾਵਲਪਿੰਡੀ ਰਹਿੰਦਾ ਸੀ ਅਤੇ ਓਥੋਂ ਦੇ ਕਮਿਸ਼ਨਰ ਰਾਹੀਂ ਪੱਤਰ ਉਸ ਤੱਕ ਪਹੁੰਚਾ ਦਿੱਤਾ ਗਿਆ। ਤੀਸਰਾ ਪੱਤਰ ਜੋ ਸੂਬਾ ਰੂੜ ਸਿੰਘ ਨੇ ਹੀਰਾ ਸਿੰਘ ਨੂੰ ਲਿਖਿਆ ਸੀ, ਉਹ ਵੀ ਆਪਣੀ ਥਾਂ ਅਰਥਾਤ ਹੀਰਾ ਸਿੰਘ ਪਾਸ ਪੁੱਜ ਗਿਆ ਸੀ। ਰੂੜ ਸਿੰਘ ਦਾ ਪੱਤਰ ਮਿਲਣ ਤੇ ਹੀਰਾ ਸਿੰਘ ਨੇ ਵੀ ਜਵਾਬ ਵਿਚ ਰੂੜ ਸਿੰਘ ਨੂੰ ਦਸੰਬਰ 1881 ਈ. ਵਿਚ ਪੱਤਰ ਲਿਖਿਆ ਸੀ ਜੋ ਰੂੜ ਸਿੰਘ ਪਾਸ ਪਾਸ ਮਾਰਚ 1882 ਈ. ਨੂੰ ਪੁੱਜ ਗਿਆ।

ਜਿਹੜੇ ਪੱਤਰ ਸੂਬਾ ਰੂੜ ਸਿੰਘ ਨੇ ਆਪਣੇ ਰਿਸ਼ਤੇਦਾਰਾਂ, ਹੀਰਾ ਸਿੰਘ ਅਤੇ ਸੇਵਾ ਸਿੰਘ ਨੂੰ ਲਿਖੇ ਸਨ, ਉਹ ਆਪਣੀ ਥਾਂ ਤੇ ਪੁੱਜ ਗਏ ਸਨ ਅਤੇ ਉਹਨਾਂ ਪੱਤਰਾਂ ਦਾ ਵੇਰਵਾ ਅਥਵਾ ਨਕਲ ਨਹੀਂ ਮਿਲਦੀ, ਪਰ ਹੀਰਾ ਸਿੰਘ ਦਾ ਰੂੜ ਸਿੰਘ ਸੂਬੇ ਨੂੰ ਜਵਾਬ ਵਿਚ ਲਿਖੇ ਪੱਤਰ, ਦੇ ਅਨੁਵਾਦਤ ਅੰਸ਼ ਰਿਕਾਰਡਾਂ ਵਿਚ ਉਪਲੱਬਧ ਹੈ। ਉਸ ਦਾ ਫੇਰ ਤੋਂ ਗੁਰਮੁਖੀ ਵਿਚ ਉਲੱਥਾ ਕਰਕੇ ਪਾਠਕਾਂ ਦੀ ਜਾਣਕਾਰੀ ਲਈ ਪੇਸ਼ ਕਰਦਾ ਹਾਂ:

> 'ਵਾਹਿਗੁਰੂ ਜੀ ਕੀ ਫਤਹ! ਉਪਰੰਤ ਬੇਨਤੀ ਹੈ ਕਿ ਏਥੇ ਅਸੀਂ ਸਭ ਠੀਕ-ਠਾਕ ਹਾਂ ਅਤੇ ਤੁਹਾਡੀ ਸਲਾਮਤੀ ਦੀ ਰੋਜ਼ ਅਰਦਾਸ ਕਰਦੇ ਹਾਂ। ਤੁਹਾਡਾ ਖ਼ਤ ਮਿਲਿਆ, ਬੜੀ ਖ਼ੁਸ਼ੀ ਹੋਈ ਹੈ ਅਤੇ ਹਾਲ ਮਾਲੂਮ ਹੋਇਆ ਹੈ। ਤੁਸੀਂ ਸਰਕਾਰ ਪਾਸ ਆਪਣੀ ਰਿਹਾਈ ਲਈ ਲਿਖੋ ਅਤੇ ਮੈਨੂੰ ਇਸ ਬਾਰੇ ਜਾਣਕਾਰੀ ਲਿਖਣਾ ਤਾਂ ਜੋ ਤੁਹਾਡੀ ਰਿਹਾਈ ਲਈ ਅਰਜ਼ੀ ਲਗਾਈ ਜਾ ਸਕੇ। ਭਾਈ ਸਾਹਿਬ ਅਤੇ ਬਾਬਾ ਜੀ (ਭਰਾ ਅਤੇ ਬਾਬਾ) ਠੀਕ-ਠਾਕ ਹਨ। ਉੱਤਮ ਸਿੰਘ ਅਤੇ ਪ੍ਰਤਾਪ ਸਿੰਘ ਰਾਵਲਪਿੰਡੀ ਵਿਖੇ ਆਪਣੇ ਕੰਮ ਕਾਰ ਵਿਚ ਲੱਗੇ ਹੋਏ ਹਨ ਅਤੇ ਬੀਬੀ ਕਾਸੀ (Kaisi) ਆਪਣੇ ਘਰ ਹੈ। ਪ੍ਰਤਾਪ ਸਿੰਘ ਚੜ੍ਹਾਈ ਕਰ ਗਿਆ ਹੋਇਆ ਹੈ (ਪ੍ਰਤਾਪ ਸਿੰਘ ਨੂੰ ਵੀ ਸੂਬਾ ਰੂੜ ਸਿੰਘ ਨੇ ਖ਼ਤ ਭੇਜਿਆ ਸੀ ਪਰ ਉਸਦੇ ਚੜ੍ਹਾਈ ਕਰ

ਜਾਣ ਕਾਰਨ ਪੱਤਰ ਵਾਪਸ ਚਲਾ ਗਿਆ ਸੀ)। ਮਤਾਬ ਸਿੰਘ ਅਤੇ ਖੁਸ਼ਹਾਲ ਸਿੰਘ ਤੁਹਾਨੂੰ ਵਾਹਿਗੁਰੂ ਜੀ ਕੀ ਫਤਹ ਬੁਲਾਉਂਦੇ ਹਨ। ਹੋਰ ਵੱਡੇ ਅਤੇ ਬੱਚੇ ਸਭ ਠੀਕ ਠਾਕ ਹਨ। ਕਿਰਪਾ ਕਰਕੇ ਮੈਨੂੰ ਖ਼ਤ ਲਿਖਦੇ ਰਿਹਾ ਕਰੋ ਜਦੋਂ ਤੀਕ ਅਸੀਂ ਇਕ ਦੂਜੇ ਨੂੰ ਮਿਲ ਨਹੀਂ ਲੈਂਦੇ।'

ਇਸ ਪੱਤਰ ਦਾ ਅੰਗਰੇਜ਼ੀ ਅਨੁਵਾਦ 'ਕੂਕਾ ਮੂਵਮੈਂਟ, ਫ੍ਰੀਡਮ ਸਟ੍ਰਗਲ ਇਨ ਪੰਜਾਬ' ਪੁਸਤਕ ਦੇ ਪੰਨਾ 209 ਤੇ ਦੇਖਿਆ ਪੜ੍ਹਿਆ ਜਾ ਸਕਦਾ ਹੈ।

## ਅਉਰੈ ਕੀ ਅਉਰੈ ਭਈ

ਹੀਰਾ ਸਿੰਘ ਨੇ ਸੂਬਾ ਰੂੜ ਸਿੰਘ ਦੇ ਖ਼ਤ ਦੇ ਜਵਾਬ ਵਿਚ ਉਸਦੇ ਪੰਜਾਬ ਵਾਪਸ ਆ ਕੇ ਮਿਲਣ ਦੀ ਆਸ ਪ੍ਰਗਟਾਈ ਸੀ। ਰਾਜਸੀ ਕੈਦੀ ਦੇ ਮਨ ਵਿਚ ਵੀ ਪਰਿਵਾਰ ਨੂੰ ਦੇਖਣ ਅਤੇ ਮਿਲਣ ਦੀ ਚਾਹ ਜਰੂਰ ਹੀ ਰਹੀ ਹੋਵੇਗੀ ਪਰ ਕੁਦਰਤ ਨੂੰ ਕੁਝ ਹੋਰ ਹੀ ਮੰਜ਼ੂਰ ਸੀ। ਸੂਬਾ ਰੂੜ ਸਿੰਘ ਵਾਪਸ ਜਾ ਕੇ ਆਪਣੇ ਪਰਿਵਾਰ ਨੂੰ ਮਿਲਣ ਅਤੇ ਮਿਲ ਬੈਠਣ ਦੀ ਆਸ ਲਈ 2 ਨਵੰਬਰ 1884 ਈ. ਵਿਚ ਅਸੀਰਗੜ੍ਹ ਕਿਲ੍ਹੇ ਵਿਚ ਹੀ ਚੜ੍ਹਾਈ ਕਰ ਗਿਆ। ਕਾਸ਼ ਗੁਰੂ ਦੇ ਇਸ ਲਾਲ ਦੀ ਉਮਰ ਵਿਚ ਦੋ ਕੁ ਸਾਲ ਹੋਰ ਹੁੰਦੇ ਤਾਂ ਇਹ ਵੀ ਵਾਪਸ ਆਪਣੇ ਪਰਿਵਾਰ ਵਿਚ ਜਾ ਬੈਠ ਸਕਦਾ ਸੀ ਕਿਉਂਕਿ ਉਸਦਾ ਸਾਥੀ ਦੋ ਸਾਲ ਬਾਅਦ, ਦਸੰਬਰ 1886 ਈ. ਵਿਚ ਰਿਹਾ ਹੋ ਕੇ ਪੰਜਾਬ ਪਰਤ ਆਇਆ ਸੀ।

## ਖੰਡਹਰ ਕਿਲ੍ਹਾ

ਕਦੇ ਸਦੀਆਂ ਤੀਕ ਸਿਰ ਉੱਚਾ ਚੁੱਕੀ ਮਾਣ ਅਤੇ ਸ਼ਾਨ ਵਾਲਾ ਅਸੀਰਗੜ੍ਹ ਦਾ ਕਿਲ੍ਹਾ ਹੁਣ ਬਿਲਕੁਲ ਖੰਡਹਰ ਬਣ ਚੁੱਕਾ ਹੈ। ਕਿਲ੍ਹੇ ਦੇ ਅੰਦਰ ਜੋ ਵੀ ਟਾਵੀਂ ਟਾਵੀਂ ਇਮਾਰਤ ਹੈ, ਕੋਈ ਵੀ ਸਾਬਤ ਸੂਰਤ ਵਿਚ ਨਹੀਂ ਹੈ। ਇਕ ਮਸਜ਼ਿਦ ਅਤੇ ਇਕ ਛੋਟਾ ਜਿਹਾ ਸ਼ਿਵ ਮੰਦਰ ਦਾ ਖੰਡਤ ਢਾਂਚਾ ਵੀ ਮੌਜੂਦ ਹੈ। ਬਾਕੀ ਸਭ ਕੁਝ ਮਲਬੇ ਦਾ ਢੇਰ ਹੈ। ਇਸ ਕਿਲ੍ਹੇ ਨਾਲੋਂ ਇਲਾਹਾਬਾਦ ਅਤੇ ਚੁਨਾਰ ਦੇ ਕਿਲ੍ਹੇ ਬੜੀ ਚੰਗੀ ਹਾਲਤ ਵਿਚ ਹਨ ਅਤੇ ਵਰਤਮਾਨ ਸਮੇਂ ਵਿਚ ਵੀ ਵਰਤਣ ਵਿਚ ਆ ਰਹੇ ਹਨ, ਪਰ ਅਸੀਰਗੜ੍ਹ ਦਾ ਕਿਲ੍ਹਾ ਕਿਸੇ ਵੀ ਤਰ੍ਹਾਂ ਵਰਤਣ ਦੇ ਯੋਗ ਨਹੀਂ ਹੈ। ਅੰਗਰੇਜ਼ ਸਾਮਰਾਜਵਾਦੀਆਂ ਦੀ ਈਣ ਨਾ ਮੰਨਣ ਵਾਲੇ ਦੇਸ਼ ਭਗਤ ਰਾਜਨੀਤਕ ਕੈਦੀਆਂ ਦੀ ਰਿਹਾਇਸ਼ਗਾਹ 'ਜੇਲ੍ਹ' ਦਾ ਮੁਆਇਨਾ ਕਰ, ਦੇਖ ਭਾਲ ਕੇ ਅਸੀਂ

ਏਧਰ-ਓਧਰ ਥਾਵਾਂ ਬਾਰੇ ਜਾਣਕੀ ਕਰਨ ਦਾ ਮਨ ਬਣਾਇਆ।

ਕਿਲ੍ਹੇ ਦੇ ਮੁੱਖ ਦਰਵਾਜ਼ੇ ਤੋਂ ਅੰਦਰ ਵੜਦਿਆਂ ਹੀ ਖੱਬੇ ਖੱਬੇ ਇਕ ਕੱਚਾ ਰਾਹ ਜੇਲ੍ਹ ਦੇ ਅੱਗੋਂ ਦੀ ਹੁੰਦਾ ਹੋਇਆ ਮਸਜ਼ਿਦ ਤੱਕ ਜਾਂਦਾ ਹੈ ਜੋ ਲਗਪਗ ਇਕ ਕਿਲੋਮੀਟਰ ਹੈ। ਇਸ ਨੂੰ 'ਜਾਮੀ ਮਸਜ਼ਿਦ' ਆਖਦੇ ਹਨ ਜਿਸ ਦੀਆਂ ਦੋ ਮੀਨਾਰਾਂ ਕਿਲ੍ਹੇ ਦੀਆਂ ਕੰਧਾਂ ਤੋਂ ਕਾਫੀ ਉੱਚੀਆਂ ਹਨ। ਇਹ ਮਸਜ਼ਿਦ ਕਿਲ੍ਹੇ ਦੇ ਅੰਦਰ ਕੰਧ ਦੇ ਨਾਲ ਉੱਚੀ ਥਾਂ ਤੇ ਬਣੀ ਹੋਈ ਹੈ ਅਤੇ ਇਸ ਨੂੰ ਫਾਰੂਖੀ ਬਾਦਸ਼ਾਹ ਅਲੀ ਖ਼ਾਨ ਨੇ 1588 ਈ. ਵਿਚ ਬਣਵਾਇਆ ਸੀ। ਵਾਸਤੂਕਲਾ ਮਾਮੂਲੀ ਅਤੇ ਸਥਾਨੀਯ ਸ਼ੈਲੀ ਦੀ ਹੈ। ਮਸਜ਼ਿਦ ਵਿਚ ਇਕ ਅਰਬੀ ਅਤੇ ਇਕ ਸੰਸਕ੍ਰਿਤ ਭਾਸ਼ਾ ਵਿਚ ਸ਼ਿਲਾਲੇਖ ਹਨ। ਇਬਾਦਤਖ਼ਾਨੇ ਦੇ ਇਕ ਖੰਬੇ ਉੱਤੇ ਬਾਦਸ਼ਾਹ ਅਕਬਰ ਦੀ ਜਿੱਤ ਅਤੇ ਅਸੀਰਗੜ੍ਹ ਯਾਤਰਾ ਬਾਰੇ ਲਿਖਿਆ ਹੋਇਆ ਹੈ। ਇਸ ਮਸਜ਼ਿਦ ਵਿਚ ਅੱਜ-ਕਲ੍ਹ ਇਬਾਦਤ ਨਹੀਂ ਹੁੰਦੀ ਅਤੇ ਤੋੜ-ਫੋੜ ਦਾ ਕਾਫੀ ਅਸਰ ਮਸਜ਼ਿਦ ਤੇ ਵੀ ਪਿਆ ਹੈ ਜੋ ਸਾਫ ਨਜ਼ਰੀਂ ਆਉਂਦਾ ਹੈ। ਮੀਨਾਰਾਂ ਟੁੱਟੀਆਂ ਹੋਈਆਂ ਹਨ, ਦਰਵਾਜ਼ੇ ਗਾਇਬ ਹਨ। ਹਰ ਪਾਸੇ ਮਸਜ਼ਿਦ ਵਿਚ ਵੀਰਾਨੀ ਦੇਖ ਕੇ ਕਿਸੇ ਸ਼ਾਇਰ ਦੀਆਂ ਇਹ ਲਾਈਨਾਂ ਮੈਨੂੰ ਯਾਦ ਆ ਗਈਆਂ :-

ਦਿਲ ਖੁਸ਼ ਹੁਆ ਮਸਜ਼ਿਦ-ਏ-ਵੀਰਾਨ ਦੇਖ ਕਰ,
ਮੇਰੀ ਤਰ੍ਹਾਂ ਖ਼ੁਦਾ ਕਾ ਭੀ ਖ਼ਾਨਾ ਖ਼ਰਾਬ ਹੈ।

1874-75 ਈ. ਵਿਚ ਅਸੀਰਗੜ੍ਹ ਗ੍ਰਾਮ ਦੇ ਅਤੇ ਨੇੜੇ ਤੇੜੇ ਦੇ ਮੁਸਲਮਾਨਾਂ ਨੇ ਇਸ ਮਸਜ਼ਿਦ ਵਿਚ ਆ ਕੇ ਨਮਾਜ਼ ਅਦਾ ਕਰਨ ਲਈ ਕਿਲ੍ਹੇ ਦੇ ਕਮਾਂਡੈਂਟ ਨੂੰ ਲਿਖਿਆ ਸੀ, ਪਰ ਅੰਗਰੇਜ਼ ਸਰਕਾਰ ਨਹੀਂ ਸੀ ਮੰਨੀ। ਅੰਗਰੇਜ਼ ਇਸ ਮਸਜ਼ਿਦ ਨੂੰ ਫੌਜੀ ਟੁਕੜੀ ਦੀ ਰਿਹਾਇਸ਼ਗਾਹ ਵਜੋਂ ਵਰਤ ਰਹੇ ਸਨ। ਜਾਪਦਾ ਹੈ ਫਿਰੰਗੀਆਂ ਤੋਂ ਮਸਜ਼ਿਦ ਨੂੰ ਖ਼ਾਲੀ ਕਰਵਾਉਣ ਦਾ ਇਹ ਤਰੀਕਾ ਸੀ, ਪਰ ਇਸ ਤਰ੍ਹਾਂ ਹੋ ਨਹੀਂ ਸਕਿਆ। ਅਗਰ ਉਸ ਸਮੇਂ ਅੰਗਰੇਜ਼ ਸਰਕਾਰ 'ਜਾਮੀ ਮਸਜ਼ਿਦ' ਵਿਚ ਮੁਸਲਮਾਨ ਭਰਾਵਾਂ ਨੂੰ ਨਮਾਜ਼ ਅਦਾ ਕਰਨ ਦੀ ਇਜਾਜ਼ਤ ਦੇ ਦੇਂਦੀ ਤਾਂ, ਉਮੀਦ ਸੀ ਕਿ ਇਸ ਥਾਂ ਦਾ ਅੱਜ ਵਾਲਾ ਹਾਲ ਨਾ ਹੁੰਦਾ।

ਇਸ ਤੋਂ ਅੱਗੇ ਉੱਚਾ ਉੱਚਾ ਘਾਹ ਸੀ, ਲਗਪਗ ਸੱਤ-ਅੱਠ ਫੁੱਟ ਉੱਚਾ। ਬਰਸਾਤਾਂ ਦਾ ਜੁ ਮੌਸਮ ਸੀ। ਰਛਪਾਲ ਸਿੰਘ ਚੀਮਾ, ਜਿਨਾਂ ਏਥੇ ਕਈ ਦਹਾਕੇ ਨੌਕਰੀ ਕੀਤੀ ਸੀ, ਨੇ ਸਾਨੂੰ ਦੱਸਿਆ ਕਿ ਇਨ੍ਹਾਂ ਥਾਵਾਂ ਤੇ ਘਾਹ ਵਿਚ ਜ਼ਹਿਰੀਲੇ ਸੱਪ ਅਤੇ ਹੋਰ ਜੀਅ ਵੱਡੀ ਤਾਦਾਦ ਵਿਚ ਹਨ ਅਤੇ ਇਸ ਲਈ ਸਾਨੂੰ ਉਸ ਘਾਹ ਦੇ

ਵਿਚੋਂ ਦੀ ਨਹੀਂ ਲੰਘਣਾ ਚਾਹੀਦਾ। ਇਹ ਦੱਸ ਕੇ ਚੀਮਾ ਆਪ ਵਲ ਪਾਕੇ ਅੱਗੇ ਜਾ ਖੜੋਤਾ। ਪਰ ਕੰਮ ਤਾਂ ਕਰਨਾ ਹੀ ਸੀ, ਭਾਵੇਂ ਰਸਤਾ ਠੀਕ ਤਰ੍ਹਾਂ ਨਜ਼ਰ ਨਹੀਂ ਸੀ ਆ ਰਿਹਾ, ਅਸੀਂ ਸਤਿਗੁਰੂ ਜੀ ਨੂੰ ਯਾਦ ਕਰਕੇ ਉਸ ਉੱਚੀ ਘਾਹ ਦੇ ਵਿਚੋਂਦੀ ਚੱਲਦੇ ਗਏ। ਸਾਡੇ ਤੇ ਕਿਰਪਾ ਹੋਈ, ਸਾਨੂੰ ਕਿਸੇ ਵੀ ਭੈੜੇ ਹਾਲਾਤ ਦਾ ਸਾਮ੍ਹਣਾ ਨਹੀਂ ਕਰਨਾ ਪਿਆ।

ਅੱਗੇ ਚੱਲ ਕੇ ਕਿਲ੍ਹੇ ਦੇ ਦੂਸਰੇ ਪਾਸੇ ਪਹਾੜੀ ਵਿਚ ਬਣਿਆ ਇਕ ਤਲਾਅ ਹੈ ਜਿਸ 'ਚੋਂ ਕਿਲ੍ਹੇ ਵਿਚ ਰਹਿਣ ਵਾਲੇ ਪਾਣੀ ਲਿਆ ਕਰਦੇ ਸਨ। ਇਸ ਤਲਾਅ ਵਿਚ ਬਰਸਾਤਾਂ ਸਮੇਂ ਪਾਣੀ ਇਕੱਠਾ ਹੋ ਜਾਇਆ ਕਰਦਾ ਸੀ ਅਤੇ ਲੰਮੇ ਸਮੇਂ, ਖਾਸ ਕਰ ਘੇਰਾ ਪੈ ਜਾਣ ਦੇ ਸਮੇਂ, ਬੜੀ ਚੰਗੀ ਤਰ੍ਹਾਂ ਵਰਤੋਂ ਵਿਚ ਆਉਂਦਾ ਸੀ। ਤਲਾਅ ਦੇ ਨਾਲ ਥੋੜ੍ਹਾ ਜਿਹਾ ਹੱਟ ਕੇ ਸੱਜੇ ਪਾਸੇ ਫਾਂਸੀ ਦੇਣ ਵਾਲੀ ਕੋਠੜੀ ਹੈ ਜੋ ਬਿਨਾਂ ਛੱਤ ਦੇ ਅਤੇ ਬਹੁਤ ਡੂੰਘੀ ਹੈ। ਇਸ ਕੋਠੜੀ ਦੇ ਉੱਪਰ ਵਿਚਕਾਰ ਅੰਗਰੇਜ਼ਾਂ ਨੇ ਦੋ ਲੋਹੇ ਦੇ ਮਜ਼ਬੂਤ ਗਾਰਡਰ ਲਗਾਏ ਹੋਏ ਸਨ। ਫਾਂਸੀ ਦਿੱਤੇ ਜਾਣ ਵਾਲੇ ਬਦਨਸੀਬ ਵਿਅਕਤੀ ਦੇ ਗਲ ਵਿਚ ਰੱਸਾ ਪਾ ਕੇ, ਇਸ ਖੂਹ ਨੁਮਾਂ ਕੋਠੜੀ ਵਿਚ ਗਾਰਡਰਾਂ ਨਾਲ ਰੱਸੀ ਬੰਨ੍ਹ ਕੇ ਲਟਕਾ ਦਿੱਤਾ ਜਾਂਦਾ ਸੀ। ਇਸ ਥਾਂ ਦੇ ਨੇੜੇ ਹੀ ਛੋਟਾ ਜਿਹਾ ਪ੍ਰਾਚੀਨ ਸ਼ਿਵ ਮੰਦਰ ਹੈ ਜੋ ਖਾਈ ਵੱਲ ਉਤਰਦੀਆਂ ਪੌੜੀਆਂ ਦੇ ਨਾਲ ਹੈ। ਦੱਸਿਆ ਜਾਂਦਾ ਹੈ ਏਥੇ ਪੌੜੀਆਂ ਬਹੁਤ ਥੱਲੇ ਤੱਕ ਜਾਂਦੀਆਂ ਹਨ ਅਤੇ ਅੱਗੇ ਕਈ ਗੁਪਤ ਰਸਤੇ ਬਣੇ ਹੋਏ ਹਨ ਜਿਨ੍ਹਾਂ ਰਾਹੀਂ ਔਕੜਾਂ ਸਮੇਂ ਲੋੜ ਪੈਣ ਤੇ ਕਿਲ੍ਹੇ 'ਚੋਂ ਸੁਰੱਖਿਅਤ ਨਿਕਲਿਆ ਜਾ ਸਕਦਾ ਸੀ।

ਇਸ ਥਾਂ ਤੋਂ ਵਾਪਸੀ ਸ਼ੁਰੂ ਹੋ ਜਾਂਦੀ ਹੈ ਅਤੇ ਰਸਤੇ ਵਿਚ ਅੰਗਰੇਜ਼ਾਂ ਦੇ ਬਣਾਏ ਹੋਏ ਬੰਗਲੇ ਅਤੇ ਦਫਤਰ ਹਨ ਜੋ ਸਮੇਂ ਦੇ ਪ੍ਰਭਾਵ ਨਾਲ ਹੁਣ ਬਿਲਕੁਲ ਖੰਡਹਰ ਹੋ ਚੁੱਕੇ ਹਨ। ਏਥੋਂ ਤੱਕ ਕਿ ਕਿਸੇ ਬੰਗਲੇ ਜਾਂ ਦਫਤਰ ਨੂੰ ਖਿੜਕੀਆਂ ਜਾਂ ਦਰਵਾਜ਼ੇ ਵੀ ਨਹੀਂ ਰਹੇ। ਕਿਸੇ ਸਮੇਂ ਠਾਠ-ਬਾਠ ਵਾਲੀਆਂ ਥਾਵਾਂ ਅੱਜ ਸੁੰਨਸਾਨ ਅਤੇ ਟੁੱਟੀਆਂ ਹੋਈਆਂ ਭੈੜੀ ਹਾਲਤ ਵਿਚ ਹਨ। ਜਾਪਦਾ ਹੈ ਨੇੜੇ ਤੇੜੇ ਦੇ ਲੋਕਾਂ ਨੇ ਸਭ ਲੋੜੀਂਦੀ ਵਸਤ ਲੁੱਟ-ਪੁੱਟ ਲਈ ਅਤੇ ਰਹਿੰਦੀ ਨੂੰ ਭੰਨ੍ਹ ਤੋੜ ਕੇ ਬਰਬਾਦ ਕਰ ਦਿੱਤਾ।

ਵਾਪਸੀ ਸਮੇਂ ਮੈਂ ਸੋਚ ਰਿਹਾ ਸਾਂ ਕਿ 1886 ਈ. ਵਿਚ ਜਦੋਂ ਸੂਬਾ ਮਲੂਕ ਸਿੰਘ ਪੰਜਾਬ ਵਾਪਸ ਪਰਤਿਆ ਸੀ, ਕਿਲ੍ਹੇ ਵਿਚ ਅੰਗਰੇਜ਼ ਕਮਾਂਡੈਂਟ, ਫੌਜਾਂ ਅਤੇ ਹੋਰ ਗੋਰੇ ਅਫਸਰ ਰਹਿੰਦੇ ਸਨ ਅਤੇ ਏਥੇ ਸਭ ਪਾਸੇ ਚੰਗੀਆਂ ਰੌਣਕਾਂ ਸਨ, ਸਭ ਠੀਕ ਠਾਕ ਸੀ। ਪਰ ਇਕ ਦੱਮ ਇਹ ਕੀ ਹੋ ਗਿਆ? ਇਹ ਬੇਰੌਣਕੀ ਕੈਸੀ?

ਰਛਪਾਲ ਸਿੰਘ ਚੀਮਾ, ਜੋ ਸਾਡੇ ਨਾਲ ਗਿਆ ਸੀ, ਉਸ ਨੇ ਦੱਸਿਆ ਕਿ 1960 ਈ. ਵਿਚ ਵੀ ਅਸੀਰਗੜ੍ਹ ਕਿਲ੍ਹੇ ਦੀ ਅੰਦਰੂਨੀ ਹਾਲਤ ਏਸੇ ਤਰ੍ਹਾਂ ਦੀ ਹੀ ਸੀ, ਉਸ ਸਮੇਂ ਵੀ ਇਹ ਸਭ ਕੁਝ ਖੰਡਹਰ ਹੋਇਆ ਹੋਇਆ ਸੀ। ਜ਼ਰਾ ਵਿਚਾਰ ਕਰੀਏ 1886 ਈ. ਵਿਚ ਸੂਬਾ ਮਲੂਕ ਸਿੰਘ ਦੇ ਪੰਜਾਬ ਵਾਪਸ ਚਲੇ ਜਾਣ ਦੇ ਸਮੇਂ ਕਿਲ੍ਹਾ ਠੀਕ ਠਾਕ ਸੀ, ਰੌਣਕਾਂ ਭਰਿਆ ਸੀ ਅਤੇ ਕਿਲ੍ਹੇ ਵਿਚ ਗੋਰੇ ਅਫਸਰਾਂ ਦੇ ਨਿਵਾਸ ਸਨ, ਦਫਤਰ ਸਨ ਅਤੇ ਗੋਰਿਆਂ ਦੀਆ ਫੌਜੀ ਟੁਕੜੀਆਂ ਵੀ ਸਨ। ਫੇਰ ਲਗਪਗ ਸੱਠ ਕੁ ਸਾਲਾਂ ਦੇ ਥੋੜੇ ਜਿਹੇ ਸਮੇਂ ਵਿਚ ਕੀ ਹੋ ਗਿਆ ਜੋ ਇਕ ਦੱਮ ਸਭ ਕੁਝ ਬਦਲ ਗਿਆ, ਸਭ ਖੰਡਹਰ ਹੋ ਗਿਆ, ਕੱਖ ਵੀ ਨਹੀਂ ਬਚਿਆ। ਕੋਈ ਵੀ ਕਿਲ੍ਹੇ ਦੀ ਇਮਾਰਤ ਸਾਬਤ ਨਹੀਂ ਰਹੀ। ਏਥੇ ਤੱਕ ਕਿ ਦਰਵਾਜ਼ੇ ਖਿੜਕੀਆਂ ਵੀ ਜਾਪਦਾ ਸੀ ਕਿਸੇ ਨੇ ਲਾਹ ਲਏ ਹੋਣ, ਲੁੱਟ ਲਏ ਹੋਣ। ਬਕੌਲ ਕਵੀ–

> ਜਿਨ੍ਹਾਂ ਮਹਿਲਾਂ ਵਿਚ ਕਲ ਤੀਕਰ ਹੁੰਦਾ ਸੀ ਨਾਚ ਪਰੀਆਂ ਦਾ,
> ਮੈਂ ਪੈਂਦੇ ਕੀਰਨੇ ਅੱਜ ਉਹ ਘਣੇ ਸ਼ਮਸ਼ਾਨ ਦੇਖੇ ਨੇ।

ਕਿਲ੍ਹੇ ਦੀਆਂ ਇਮਾਰਤਾਂ ਦੀ ਐਸੀ ਹਾਲਤ ਕਿਸ ਨੇ ਕੀਤੀ ਅਤੇ ਕਿਉਂ ਕੀਤੀ? ਸ਼ਾਇਦ ਦੇਸ਼ ਭਗਤਾਂ ਦੀ 'ਹਾਅ' ਲੱਗੀ ਸੀ। ਜੋ ਗੱਲ ਮੈਨੂੰ ਸਮਝ ਲਗਦੀ ਹੈ ਉਹ ਇਹ ਹੈ ਕਿ ਜਦੋਂ ਅੰਗਰੇਜ਼ਾਂ ਨੇ ਹਿੰਦੁਸਤਾਨ ਛੱਡਣ ਦਾ ਫੈਸਲਾ ਕਰ ਲਿਆ ਸੀ ਤਾਂ ਉਹਨਾਂ ਨੇ ਕਿਲ੍ਹਾ ਖਾਲੀ ਕਰਨਾ ਸ਼ੁਰੂ ਕਰ ਦਿੱਤਾ ਅਤੇ ਜਦੋਂ ਕਿਲ੍ਹਾ ਗੋਰਿਆਂ ਤੋਂ ਖਾਲੀ ਹੋ ਗਿਆ ਤਾਂ ਨੇੜੇ ਰਹਿਣ ਵਾਲੇ ਸਵੈ-ਭਿਮਾਨੀ ਅਤੇ ਗਰੀਬ ਲੋਕਾਂ ਨੇ ਕਿਲ੍ਹੇ ਵਿਚ ਆ ਕੇ ਤੋੜ ਫੋੜ ਅਤੇ ਲੁੱਟ ਮਾਰ ਕਰ ਦਿੱਤੀ ਹੋਵੇਗੀ ਅਤੇ ਗੋਰਿਆਂ ਦੀਆਂ ਇਮਾਰਤਾਂ, ਦਫਤਰਾਂ ਆਦਿ ਨੂੰ ਖ਼ਾਸ ਤੌਰ ਤੇ ਨਿਸ਼ਾਨਾ ਬਣਾਇਆ ਗਿਆ ਹੋਵੇਗਾ। ਜੋ ਉਹਨਾਂ ਲੋਕਾਂ ਨੂੰ ਮਿਲਿਆ, ਸਭ ਲੁੱਟ ਕੇ ਲੈ ਗਏ, ਸਣੇ ਖਿੜਕੀਆਂ, ਦਰਵਾਜ਼ੇ ਅਤੇ ਪਿੱਛੇ ਰਹਿ ਗਿਆ ਭੂਤ੍ਹਾ ਅਤੇ ਖੰਡਹਰ ਬਣਿਆ ਕਿਲ੍ਹਾ। ਕਿਲ੍ਹੇ ਦੇ ਨੇੜੇ ਰਹਿਣ ਵਾਲੇ ਵੱਡੀ ਉਮਰ ਦੇ ਇਕ ਬਜ਼ੁਰਗ ਨੇ ਮੈਨੂੰ ਦੱਸਿਆ ਕਿ 1947 ਈ. ਵਿਚ ਜਦੋਂ ਕਿਲ੍ਹਾ ਗੋਰਿਆਂ ਨੇ ਖਾਲੀ ਕੀਤਾ ਸੀ ਤਾਂ ਨੇੜੇ ਰਹਿਣ ਵਾਲੇ ਲੋਕਾਂ ਨੇ ਲੁੱਟ ਮਾਰ ਕਰਕੇ ਕਿਲ੍ਹੇ ਦੀ ਇਹ ਹਾਲਤ ਕੀਤੀ ਸੀ। ਵਾਪਸੀ ਸਮੇਂ ਅਸੀਂ ਇਕ ਵਾਰੀ ਫੇਰ ਜੇਲ੍ਹ ਵਾਲੀ ਥਾਂ ਤੇ ਗਏ, ਥਾਂ ਦਾ ਜਾਇਜ਼ਾ ਲਿਆ ਅਤੇ ਭਰੇ ਹੋਏ ਮਨ ਨਾਲ ਵਾਪਸ ਬੁਰਹਾਨਪੁਰ ਨੂੰ ਚਲ ਪਏ।

ਇਹ ਸੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸੂਬਿਆਂ/ਸੇਵਕਾਂ ਵੱਲੋਂ ਦੇਸ਼ ਦੀ ਸੁਤੰਤਰਤਾ ਲਈ ਕੀਏ ਗਏ ਸੰਘਰਸ਼ ਅਤੇ ਭੁਗਤੀਆਂ ਨਜ਼ਰਬੰਦੀਆਂ ਦੀ ਦਾਸਤਾਨ

ਜਿਨ੍ਹਾਂ ਨਾਲ ਭਾਰਤ ਦੇ ਪ੍ਰਸਿੱਧ ਕਿਲ੍ਹੇ ਸੰਬੰਧਤ ਹਨ।

ਅੰਤ ਵਿਚ ਮੈਂ ਸਤਿਗੁਰੂ ਰਾਮ ਸਿੰਘ ਜੀ ਦੇ ਕੈਦਾਂ ਕੱਟਣ ਅਤੇ ਆਪਣੀਆਂ ਜਾਨਾਂ ਵਾਰਨ ਵਾਲੇ ਦੇਸ਼ ਭਗਤ ਸਪੂਤਾਂ ਨੂੰ ਨਮਨ ਕਰਦਾ ਹਾਂ ਅਤੇ ਉਹਨਾਂ ਸੂਬਿਆਂ ਪ੍ਰਤੀ ਸ਼ਰਧਾਂਜਲੀ ਭੇਂਟ ਕਰਦਾ ਹਾਂ ਜੋ ਨਜ਼ਰਬੰਦੀ ਦੌਰਾਨ ਹੀ ਚੜ੍ਹਾਈ ਕਰ ਗਏ ਸਨ ਅਤੇ ਆਪਣੇ ਘਰ ਵਾਪਸ ਨਾ ਆ ਸਕੇ। ਉਹਨਾਂ ਸਿੱਖਾਂ – ਮਹਾਂਰਾਜਿਆਂ, ਜਾਗੀਰਦਾਰਾਂ ਅਤੇ ਪੁਜਾਰੀਆਂ ਪ੍ਰਤੀ ਕੀ ਭਾਵ ਪ੍ਰਗਟ ਕਰਾਂ ਜਿਨ੍ਹਾਂ ਸਦਾ ਇਨ੍ਹਾਂ ਬਹਾਦੁਰ ਜੋਧਿਆਂ ਦੀ ਵਤਨ ਵਾਪਸੀ ਦਾ ਵਿਰੋਧ ਕੀਤਾ ਅਤੇ ਅੰਗਰੇਜ਼ਾਂ ਪ੍ਰਤੀ ਵਫਾਦਾਰੀ ਨਿਭਾਉਂਦੇ ਰਹੇ। ਅਖੀਰ ਵਿਚ ਮੈਂ ਕਵੀ ਸੋਹਨ ਸਿੰਘ 'ਸੀਤਲ' ਦੀਆਂ ਇਕ-ਦੋ ਪੰਕਤੀਆਂ ਹੀ ਲਿਖ ਦੇਣਾ ਕਾਫੀ ਸਮਝਦਾ ਹਾਂ :-

'ਚੜਦੇ ਫਾਂਸੀਆਂ ਤੇ ਦੇਖਿਆ ਹੈ ਦੇਸ਼ ਭਗਤਾਂ ਨੂੰ,
ਤੇ, ਦੇਸ਼ ਭਗਤਾਂ ਦੇ ਲਿਬਾਸ ਵਿਚ ਲੁਕੇ ਸ਼ੈਤਾਨ ਦੇਖੇ ਨੇ।

# ਅੰਤਿਕਾ

## ਮਾਨ ਸਿੰਘ ਦਾ ਖ਼ਤ

ਮਾਨ ਸਿੰਘ ਦੇ ਵੱਲੋਂ, ਕੂਕਾ ਕੈਦੀ, ਕਿਲ੍ਹਾ ਚੁਨਾਰਗੜ।

ਬਨਾਮ - ਮਸੱਸਤ ਜੀਊਣੀ, ਮੌਜ਼ਾ ਸੈਦੋਕੀ, ਥਾਣਾ ਨਿਹਾਲ ਸਿੰਘ ਵਾਲਾ, ਜ਼ਿਲ੍ਹਾ ਫਿਰੋਜ਼ਪੁਰ, ਤਹਿਸੀਲ ਮੋਗਾ।

ਐਹਲੀਆ

ਬਾਅਦ ਵਾਹਿਗੁਰੂ ਜੀ ਕੀ ਫਤਹ ਕੇ, ਅਰਜ਼ ਹੈ ਏਥੇ ਸਭ ਖ਼ੈਰੀਅਤ ਹੈ ਅਤੇ ਤੁਹਾਡੀ ਖ਼ੈਰੀਅਤ ਗੁਰੂ ਜੀ ਤੋਂ ਹਮੇਸ਼ਾ ਨੇਕ ਮੰਗਦੇ ਹਾਂ। ਬਹੁਤ ਦਿਨਾਂ ਤੋਂ ਤੁਹਾਡਾ ਹਾਲ ਮਾਲੂਮ ਨਹੀਂ ਹੋਇਆ। ਤਬੀਅਤ ਬਹੁਤ ਢਿੱਲੀ ਰਹੀ। ਆਪਣਾ ਅਤੇ ਘਰ ਦਾ ਹਾਲ ਜਲਦੀ ਲਿਖਣਾ, ਇਸ ਵਿਚ ਸਭ ਦਾ ਹਾਲ ਹੋਵੇ। ਪਹਿਲਾਂ ਜੋ ਖ਼ਤ ਸਰਕਾਰ ਦੀ ਮਾਰਫਤ ਮੈਨੂੰ ਮਿਲਿਆ ਸੀ, ਉਸ ਤੋਂ ਸਭ ਦੀ ਖ਼ੈਰੀਅਤ ਦਾ ਪਤਾ ਲੱਗਾ ਪਰ ਜੀਵਨੀ ਦਾ ਹਾਲ ਨਹੀਂ ਪਤਾ ਲੱਗਾ। ਸੋ ਇਸ ਵਾਰੀਂ ਜੀਵਨੀ ਦੀ ਸੁਖ-ਸਾਂਦ ਦਾ ਜ਼ਰੂਰ ਪਤਾ ਦੇਣਾ। ਸੁੰਦਰ ਸਿੰਘ ਦਾ ਹਾਲ ਲਿਖਣਾ ਗ੍ਰੰਥ (ਸਾਹਿਬ) ਪੜਦਾ ਹੈ ਕਿ ਨਹੀਂ। ਹੋਰ ਪਾਖਰ ਸਿੰਘ ਦੇ ਲੜਕੇ ਦੇ ਮਰ ਜਾਣ ਦਾ ਹਾਲ, ਉਸ ਖ਼ਤ ਵਿਚ ਜਿਹੜਾ ਸਰਕਾਰ ਦੀ ਮਾਰਫਤ ਆਇਆ ਸੀ, ਮੈਨੂੰ ਮਿਲ ਗਿਆ ਸੀ (ਪਤਾ ਲੱਗ ਗਿਆ)।

ਅਸੀਂ ਲੋਕ ਸਰਕਾਰ ਦੀ ਹਿਫਾਜ਼ਤ ਵਿਚ ਬਹੁਤ ਅਰਾਮ ਵਿਚ ਹਾਂ, ਕਿਸੇ ਗੱਲ ਦੀ ਤਕਲੀਫ ਨਹੀਂ ਹੈ। ਜਦੋਂ ਸਰਕਾਰ ਦੀ ਖ਼ੁਸ਼ੀ ਹੋਵੇਗੀ ਸਾਨੂੰ ਛੱਡ ਦੇਵੇਗੀ, ਫੇਰ ਅਸੀਂ ਤੁਹਾਨੂੰ (ਸਭ ਨੂੰ) ਮਿਲਾਂਗੇ। ਹੋਰ ਬੇਲਾ ਸਿੰਘ ਤੇ ਜਗਤ ਸਿੰਘ ਤੇ ਖਜ਼ਾਨ ਸਿੰਘ ਦਾ ਹਾਲ ਲਿਖਣਾ ਕਿ ਉਹ ਠੀਕ-ਠਾਕ ਹਨ। ਘਰ ਉਨ੍ਹਾਂ ਦਾ ਕੀ ਹਾਲ ਹੈ? ਪਿੱਥੋ ਦੇ ਪਿੰਡ ਤੋਂ (ਸੂਬਾ) ਹੁਕਮ ਸਿੰਘ ਦੇ ਭਰਾ ਮਿਹਰ ਸਿੰਘ ਦਾ ਹਾਲ ਪਤਾ ਕਰਕੇ ਲਿਖਣਾ। ਅਤਰ ਸਿੰਘ ਅਤੇ ਗੁਰਮੁਖ ਸਿੰਘ ਦਾ ਹਾਲ ਲਿਖਣਾ। ਚੱਕ ਪਿੰਡ ਤੋਂ ਪਤਾ ਕਰਕੇ ਲਿਖਣਾ।

ਗੁਰਬਖਸ਼ ਸਿੰਘ ਨੂੰ ਵਾਹਿਗੁਰੂ ਜੀ ਕੀ ਫਤਹ। ਏਸ ਵੇਲੇ ਤੁਸੀਂ ਘਰ ਦੇ ਮਾਲਕ ਹੋ, ਘਰ ਦੀ ਖ਼ਵਰਦਾਰੀ ਰੱਖਣੀ। ਤੁਹਾਡੇ ਤੋਂ ਬਗੈਰ ਲੜਕਿਆਂ ਜਾਂ ਨੂੰਹ ਨੂੰ ਦੇਖਣ ਵਾਲਾ ਕੋਈ ਨਹੀਂ। ਹੋਰ ਸਾਰੇ ਭਾਈਆਂ ਨੂੰ ਵਾਹਿਗੁਰੂ ਜੀ ਕੀ ਫਤਹ। ਇਹ ਖ਼ਤ ਗੁਰਬਖ਼ਸ਼ ਸਿੰਘ ਨੂੰ ਮਿਲੇ।

ਦਸਤਖ਼ਤ

14 ਜਨਵਰੀ, 1880 ਮਾਨ ਸਿੰਘ, ਹੁਕਮਾ ਸਿੰਘ, ਕਾਨ ਸਿੰਘ

## ਸੂਬਾ ਕਾਹਨ ਸਿੰਘ ਦਾ ਖ਼ਤ

(ਸੂਬਾ ਕਾਹਨ ਸਿੰਘ ਦਾ ਭਾਈ ਬੁੱਧ ਸਿੰਘ (ਗੁਰੂ ਹਰੀ ਸਿੰਘ ਜੀ), ਅਤਰ ਸਿੰਘ ਅਤੇ ਉਸਦੇ ਲੜਕੇ ਸਿੰਘ ਨੂੰ ਲਿਖਿਆ ਗਿਆ ਖ਼ਤ, ਥਾਣਾ ਸਾਹਨੇਵਾਲ, ਜ਼ਿਲ੍ਹਾ ਲੁਧਿਆਣਾ। ਤਾਰੀਖ- ਚੁਨਾਰ, 29 ਜੁਲਾਈ 1880 (ਅੰਗਰੇਜ਼ੀ ਤਰਜ਼ਮੇ ਤੋਂ ਉਲੱਥਾ)

ਫਤਹ ਉਪਰੰਤ - ਮੈਂ ਠੀਕ ਠਾਕ ਹਾਂ ਅਤੇ ਤੁਹਾਡੇ ਭਲੇ ਦੀ ਅਰਦਾਸ ਕਰਦਾ ਹਾਂ। ਮੈਂ ਹੁਣ ਮਾਨ ਸਿੰਘ ਅਤੇ ਹੁਕਮਾ ਸਿੰਘ ਦੇ ਨਾਲ ਚੁਨਾਰ ਦੇ ਕਿਲ੍ਹੇ ਵਿਚ ਰਹਿ ਰਿਹਾਂ ਹਾਂ। ਸਾਨੂੰ ਏਥੇ ਗ੍ਰੰਥ (ਸਾਹਿਬ) ਮਿਲ ਗਿਆ ਹੋਇਆ ਹੈ ਤੇ ਅਸੀਂ ਰੋਜ਼ (ਇਸ ਤੋਂ) ਪਾਠ ਕਰਦੇ ਹਾਂ। ਕਿਰਪਾ ਕਰਕੇ ਮੇਰੀ ਅੰਬਾਲੇ ਵਾਲੀ ਚੇਲੀ ਰਾਜ ਕੌਰ ਨੂੰ ਲਾਹੌਰ ਚੀਫ ਕਮਿਸ਼ਨਰ ਦੀ ਮੇਮ ਨੂੰ ਮਿਲਣ ਲਈ ਭੇਜਣਾ। ਹੋਰ ਸਾਰੇ ਸਿੱਖ ਭਾਈਚਾਰੇ ਨੂੰ ਫਤਹ। ਸਾਡਾ ਗੁਰੂ ਭਾਈ ਸਾਹਿਬ ਸਿੰਘ ਚੜ੍ਹਾਈ ਕਰ ਗਿਆ ਹੈ। ਕਿਰਪਾ ਕਰਕੇ ਉਸਦੀ ਆਤਮਕ ਸ਼ਾਂਤੀ ਲਈ ਗ੍ਰੰਥ ਸਾਹਿਬ ਪੜ੍ਹਨਾ (ਭੋਗ ਪਵਾਉਣਾ)। ਬੁੱਧ ਸਿੰਘ (ਗੁਰੂ ਹਰੀ ਸਿੰਘ) ਆਪਣੀ ਸਿਹਤ ਦਾ ਪਤਾ ਦੇਵੇ ਅਤੇ ਖ਼ਜਾਨ ਸਿੰਘ ਅਤੇ ਸੁਜਾਨ ਸਿੰਘ ਦੇ ਬਾਰੇ ਵੀ ਪਤਾ ਦੇਵੇ ਕਿ ਉਹ ਕਿੱਥੇ ਹਨ। ਮਾਨ ਸਿੰਘ ਅਤੇ ਹੁਕਮਾ ਸਿੰਘ ਵੀ ਫਤਹ ਬੁਲਾਉਂਦੇ ਹਨ ਅਤੇ ਬੇਨਤੀ ਕਰਦੇ ਹਨ ਕਿ ਤੁਸੀਂ ਮਾਨ ਸਿੰਘ ਦੇ ਲੜਕੇ (ਪਾਖਰ ਸਿੰਘ) ਨੂੰ ਸ਼ਰਾਬ ਪੀਣ ਅਤੇ (ਘਰ ਵਿਚ) ਲੜਨ ਤੋਂ ਵਰਜੋਗੇ ਅਤੇ ਉਸ ਨੂੰ ਭੈ ਦੇਣਾ ਕਿ ਅਗਰ ਉਹ ਧਰਮ ਤੇ ਪੱਕਾ ਨਹੀਂ ਰਹੇਗਾ ਤਾਂ ਉਸ ਨੂੰ ਕੈਦ ਕਰਵਾਇਆ ਜਾ ਸਕਦਾ ਹੈ।

ਦਸਣਾ ਕਿ ਮੇਰੇ ਕਿੰਨੇ ਘੋੜੇ ਅਤੇ ਸੇਵਕ ਬਾਕੀ ਹਨ ਅਤੇ ਕਿੰਨੇ ਤੁਸੀ ਆਪਣੇ ਲਈ ਵਰਤ ਲਏ ਹਨ। ਕੀ ਸਾਡੇ 'ਪਵਿਤ੍ਰ ਮੰਦਰ' ਵਿਚ ਗ੍ਰੰਥ ਸਾਹਿਬ ਪੜ੍ਹਿਆ ਜਾਂਦਾ ਹੈ? ਬੀਬੀ ਨੰਦਾ ਨੂੰ ਮੇਰੀ ਰਾਮਸਤ ਆਖਣੀ ਅਤੇ ਸਾਨੂੰ ਉਸਦੇ ਬੱਚਿਆਂ ਬਾਰੇ ਦੱਸਣਾ।

ਦਸਤਖ਼ਤ

ਕਾਹਨ ਸਿੰਘ, ਹੁਕਮਾ ਸਿੰਘ, ਮਾਨ ਸਿੰਘ



ਜਸਵਿੰਦਰ ਸਿੰਘ, ਐਮ. ਏ. (ਇਤਿਹਾਸ) ਉੱਘੇ ਇਤਿਹਾਸਕਾਰ ਹਨ, ਜਿੰਨਾਂ ਨੇ ਕੂਕਾ ਲਹਿਰ ਨਾਲ ਸੰਬੰਧਤ ਦਸਤਾਵੇਜ਼ਾਂ ਅਤੇ ਹੋਰ ਜਾਣਕਾਰੀਆਂ ਪ੍ਰਾਪਤ ਕਰਨ ਲਈ ਦੇਸ ਬਦੇਸਾਂ ਦੀਆਂ ਕਈ ਉੱਘੀਆਂ ਲਾਇਬ੍ਰੇਰੀਆਂ ਵਿਚ ਜਾ ਕੇ ਅਧਿਐਨ ਕੀਤਾ ਹੈ ਅਤੇ ਇਤਿਹਾਸਕ ਥਾਵਾਂ ਦੀ ਭਾਲ ਕੀਤੀ ਹੈ ਅਤੇ ਪੁਸਤਕਾਂ ਲਿਖੀਆਂ ਹਨ। ਜਸਵਿੰਦਰ ਸਿੰਘ ਨੂੰ ਭਾਰਤ ਦੇ ਸੁਤੰਤਰਤਾ ਸੰਗ੍ਰਾਮ ਦੇ ਇਤਿਹਾਸ ਦੀ ਬਹੁਤ ਜਾਣਕਾਰੀ ਹੈ।

ਮਹਾਰਾਜਾ ਦਲੀਪ ਸਿੰਘ ਬਾਰੇ ਖੋਜ ਕਰਨ ਲਈ ਉਹ ਕਈ ਵਾਰੀ ਫਤਿਹਗੜ੍ਹ (ਯੂ.ਪੀ.) ਅਤੇ ਇੰਗਲੈਂਡ ਮਹਾਰਾਜੇ ਦੀ ਸਮਾਧ ਤੇ ਗਏ ਹਨ। ਭਾਰਤ ਦੇ ਇਤਿਹਾਸ ਦੇ ਨਾਲ ਨਾਲ ਇਹਨਾਂ ਨੇ ਇੰਗਲੈਂਡ, ਯੂਰੋਪ, ਅਮਰੀਕਾ ਅਤੇ ਰੂਸ ਦੇ ਇਤਿਹਾਸ ਬਾਰੇ ਵੀ ਚੋਖਾ ਅਧਿਐਨ ਕੀਤਾ ਹੋਇਆ ਹੈ। ਹੱਥਲੀ ਪੁਸਤਕ 'ਕਿਲਿਆਂ ਵਿਚ ਕੈਦ ਦੇਸ਼ਭਗਤ ਕੂਕੇ' ਵਿੱਚ ਕੂਕਾ ਲਹਿਰ ਨਾਲ ਸੰਬੰਧਤ ਥਾਵਾਂ ਬਾਰੇ ਤੱਥਾਂ ਅਤੇ ਤਾਰੀਖ਼ਾਂ ਦੀ ਭਰਪੂਰ ਜਾਣਕਾਰੀ ਦਿੱਤੀ ਗਈ ਹੈ।